# ਵਰਿਆਮ

ਅਪਰੈਲ ੧੯੮੭ | ਮੁੱਲ : ੩ ਰੁਪਏ



ਸਤਿਗੁਰੂ ਪ੍ਰਤਾਪ ਸਿੰਘ ਜੀ

# ਵਰਿਆਮ

ਅਪਰੈਲ—੧੯੮੭

ਜਿਲਦ ੧੨ ਅੰਕ : ੬

ਸੰਪਾਦਕ : ਜਗਦੀਸ਼ ਸਿੰਘ



ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੌਰ ਮਿਲ)
ਜਲੰਧਰ-੧੪੪੦੦੧
ਫੋਨ : ੭੧੨੦੪ ਪੀ. ਪੀ.
ਫੋਨ : ੭੭੩੫੬ ਪੀ.ਪੀ.

Office Address
Monthly WARIAM
(Punjabi)
Ladowali Road
(Near Madan Flour Mill
Jalandhar-144001
Phone : 71204 PP
77356 PP


### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ ।

## ਵਰਿਆਮ ਲਈ ਸਹਿਯੋਗ

**ਸ: ਜਾਗੀਰ ਸਿੰਘ ਸਪੁਤਰ ਸ: ਕਰਮ ਸਿੰਘ** ਨਾਮਧਾਰੀ ਪਿੰਡ ਬਲ੍ਹਆਣਾ ਡਾ: ਮਾਨਸਾ ਵਰਿਆਮ ਨੂੰ ਇਕ ਸੌ ਰੁਪਿਆ ਸਹਿਯੋਗ ਭੇਜਦੇ ਹਨ ।

**ਸ: ਤੇਜਿੰਦਰ ਸਿੰਘ ਸੇਠੀ ਲਖਨਊ** ਵਾਲਿਆਂ ਵਰਿਆਮ ਨੂੰ ਇਕ ਸੌ ਰੁਪਿਆ ਸਹਿਯੋਗ ਭੇਜਿਆ ਹੈ ।

**ਸ: ਕਰਤਾਰ ਸਿੰਘ ਦਿਲੀ ਬਿਜਲੀ ਵਾਲੇ** ਵਰਿਆਮ ਨੂੰ ਇਕ ਸੌ ਰੁਪਿਆ ਭੇਜਿਆ ਹੈ ।

**ਸ: ਸੂਰਤ ਸਿੰਘ ਜੌੜਾਪੁਲ ਜਲੰਧਰ** ਨੇ ਗਿਆਰਾਂ ਰੁਪਏ ਵਰਿਆਮ ਨੂੰ ਆਪਣੇ ਘਰ ਵਰਨੀ ਕਰਾਉਣ ਸਮੇਂ ਭੇਜੇ ਹਨ ।

**ਸ: ਅਜੀਤ ਸਿੰਘ ਸਪੁਤਰ ਸ: ਤਾਰਾ ਸਿੰਘ ਜਲੰਧਰ** ਪ੍ਰੀਤ ਨਗਰ ਵਿਖੇ ਨਵੇਂ ਮਕਾਨ ਦੀ ਚੱਠ ਸਮੇਂ ਹਵਨ ਅਤੇ ਆਸਾ ਦੀ ਵਾਰ ਦਾ ਕੀਰਤਨ ਕਰਵਾਇਆ : ਵਰਿਆਮ ਨੂੰ ਇਸ ਸਮੇਂ ਇਕੀ ਰੁਪਏ ਸਹਿਯੋਗ ਭੇਜਿਆ ਹੈ ।

**ਸ: ਵਾਸਦੇਵ ਸਿੰਘ ਭਮਰਾ** ਯੂ. ਕੇ. ਤੋਂ ਭਾਰਤ ਆਏ ਤਾਂ ਵਰਿਆਮ ਵਾਸਤੇ ੫੦/- ਰੁਪਏ ਸਹਿਯੋਗ ਵਜੋਂ ਭੇਟ ਕੀਤੇ ।

—ਧਨਵਾਦ ਮੈਨੇਜਰ

# ਖਿਮਾ ਕਰਨਾ ਜੀ

ਬਹੁਤ ਸਮੇਂ ਤੋਂ ਆਰਥਕ ਭਾਰ ਥਲੇ ਦੱਬੇ ਹੋਣ ਦੇ ਬਾਵਜੂਦ ਅਸੀਂ ਵਰਿਆਮ ਦੇ ਚੰਦਿਆਂ ਨੂੰ ਵਧਾਉਣ ਤੋਂ ਸੰਕੋਚ ਕਰਦੇ ਰਹੇ ਹਾਂ ਪਰ ਹੁਣ ਹੋਰ ਮਹਿੰਗਾਈ ਤੋਂ ਇਲਾਵਾ ਡਾਕ ਦੇ ਦਰ ਸਰਕਾਰ ਨੇ ਕਈ ਗੁਣਾਂ ਵਧਾ ਦਿਤੇ ਹਨ ਜਿਸ ਕਰਕੇ ਸਾਨੂੰ ਮਜਬੂਰਨ ਵਰਿਆਮ ਦੇ ਦਰ ਵੀ ਵਧਾਉਣੇ ਪਏ ਹਨ । ਪਾਠਕ ਖਿਮਾ ਕਰਨ ਅਤੇ ਉਧਾਰਤਾ ਵਿਖਾਉਣ ।

### ਨਵੇਂ ਦਰ ਇਸ ਪ੍ਰਕਾਰ ਹੋਣਗੇ :

| | | |
|---|---|---|
| ਇਕ ਪ੍ਰਤੀ | | ੩.੦੦ ਰੁਪਏ |
| ਸਾਲਾਨਾ ਚੰਦਾ | | ੩੦.੦੦ ,, |
| ਤਿੰਨ ਸਾਲ ਵਾਸਤੇ | | ੮੦.੦੦ ,, |
| ਚਾਰ ,, ,, | | ੧੦੦.੦੦ ,, |
| ਪੰਜ ,, ,, | | ੧੨੫.੦੦ ,, |
| ਉਮਰ ਭਰ ਵਾਸਤੇ | | ੩੦੦.੦੦ ,, |
| **ਵਿਦੇਸ਼ ਸਾਲਾਨਾ** | | |
| ਥਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੮੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੮੦-੦੦ ,, |
| ਅਮਰੀਕਾ : ਕਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੮੦-੦੦ ,, |

ਜਿਹੜੇ ਸਜਨ ਚੰਦੇ ਜਲਦੀ ਭੇਜ ਦੇਣਗੇ ਉਹਨਾਂ ਨੂੰ ਪਰਚਾ ਇਸੇ ਚੰਦੇ ਵਿਚ ਹੀ ਜਾਵੇਗਾ ਭਾਵੇਂ ਮਹਿੰਗਾਈ ਕਾਰਨ ਰੇਟ ਹੋਰ ਵਧ ਜਾਣ ।

ਅਸੀਂ ਪਾਠਕਾਂ ਨੂੰ ਬੇਨਤੀ ਕਰਦੇ ਹਾਂ ਕਿ ਪਰਚਾ ਮਿਲਣ ਬਾਰੇ ਅਤੇ ਨਾ ਮਿਲਣ ਬਾਰੇ ਸਾਨੂੰ ਚਿਠੀਆਂ ਰਾਹੀਂ ਸੂਚਿਤ ਕਰਦੇ ਰਹਿਣ ਅਤੇ ਆਪਣੀ ਕੀਮਤੀ ਰਾਇ ਵੀ ਭੇਜਦੇ ਰਹਿਣ ।

—ਜਗਦੀਸ਼ ਸਿੰਘ

# ਸ੍ਰੀ ਭੈਣੀ ਸਾਹਿਬ

ਸ੍ਰੀ ਭੈਣੀ ਸਾਹਿਬ ਪੂਜਯ ਚਾਰ ਸਤਿਗੁਰੂ ਸਾਹਿਬਾਨ ਦਵਾਰਾ ਵਰੋਸਾਈ ਹੋਈ ਧਰਤੀ ਹੈ। ਜੁਗਾਂ ਤੋਂ ਇਸ ਧਰਤੀ ਤੇ ਜਪ ਤਪ ਯਗ ਹਵਨ ਨਾਮ ਸਿਮਰਨ ਹੁੰਦਾ ਆਇਆ ਹੈ। ਇਹ ਥਾਂ ਅਨਿਆਇ ਵਿਰੁਧ ਸੰਘਰਸ਼ ਕਰਕੇ ਸੰਸਾਰ ਪ੍ਰਸਿਧ ਹੈ। ਇਸ ਪਾਵਨ ਪਵਿੱਤਰ ਅਸਥਾਨ ਦੀ ਧੂੜੀ ਮਸਤਕ ਲਾਉਣ ਵਾਸਤੇ ਹਜ਼ਾਰਾਂ ਯਾਤਰੂ ਆਉਂਦੇ ਹਨ। ਵਡੇ ਸਮਾਗਮਾਂ ਪਰਯੋਗਾਂ ਅਤੇ ਮੇਲਿਆਂ ਸਮੇਂ ਤਾਂ ਅਣਗਿਣਤ ਸੰਗਤਾਂ ਸਤਿਗੁਰੂ ਦਰਸ਼ਨਾਂ ਨੂੰ ਆਉਂਦੀਆਂ ਹਨ।

ਇਸ ਸਥਾਨ ਤੇ ਉਸਾਰੀ ਦਾ ਕੰਮ ਕੁਝ ਸਮੇਂ ਤੋਂ ਜਾਰੀ ਹੈ। ਸੰਗਤਾਂ ਨੇ ਉਦਮ ਕਰਕੇ ਯਾਤਰੂਆਂ ਦੇ ਨਿਵਾਸ ਵਾਸਤੇ ਕਮਰੇ ਅਤੇ ਇਤਿਹਾਸਕ ਸਿਮ੍ਰਤੀ ਮੰਦਿਰ ਦੀ ਉਸਾਰੀ ਵਿਚ ਬਹੁਤ ਯੋਗਦਾਨ ਪਾਇਆ ਹੈ। ਪੂਜਯ ਸ੍ਰੀ ਮਾਤਾ ਚੰਦ ਕੌਰ ਜੀ ਦੇ ਵਿਸ਼ੇਸ਼ ਉਦਮ ਨਾਲ ਬਹੁਤ ਸਲਾਹੁਣ ਯੋਗ ਉਸਾਰੀ ਦੇ ਕਾਰਜ ਹੋਏ ਹਨ।

ਪਰ ਸਮੇਂ ਦੀ ਮੰਗ ਹੈ ਕਿ ਸ੍ਰੀ ਭੈਣੀ ਸਾਹਿਬ ਅਤੇ ਹੋਰ ਇਤਿਹਾਸਕ ਥਾਵਾਂ ਦੀ ਹੋਰ ਵੀ ਉਸਾਰੀ ਕੀਤ ਜਾਵੇ। ਇਸ ਨਿਰਮਾਣ ਕਾਰਜ ਦਾ ਵਿਕਾਸ ਕੀਤਾ ਜਾਵੇ।

ਸ੍ਰੀ ਸਤਿਗੁਰੂ ਜੀ ਦੀ ਪ੍ਰੇਰਨਾ ਅਤੇ ਆਗਿਆ ਸਦਕਾ ਇਸ ਕਾਰਜ ਵਾਸਤੇ ਸ੍ਰੀ ਭੈਣੀ ਸਾਹਿਬ ਵਿਕਾਸ ਸੰਮਤੀ ਦਾ ਗਠਨ ਕੀਤਾ ਗਿਆ ਜਿਸ ਨੇ ਵਿਕਾਸ ਦੇ ਕਾਰਜਾਂ ਨੂੰ ਸ਼ੁਰੂ ਵੀ ਕਰ ਦਿਤਾ ਹੈ। ਸ: ਹਰਭਜਨ ਸਿੰਘ ਔਰੰਗਾਬਾਦ ਦੀ ਅਗਵਾਈ ਵਿਚ ਸੰਮਤੀ ਸੇਵਾ ਕਾਰਜ ਸੰਭਾਲ ਰਹੀ ਹੈ।

ਯੋਜਨਾ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਚ ਸਕੂਲ, ਸਰੋਵਰ, ਵੱਡਾ ਦੀਵਾਨ ਅਸਥਾਨ, ਇਸ਼ਨਾਨ ਘਰ, ਫਲਸ਼ ਟੱਟੀਆਂ, ਯਾਤਰੂਆਂ ਦੇ ਠਹਿਰਣ ਲਈ ਵੱਡੀਆਂ ਬੈਰਕਾਂ, ਕਮਰੇ, ਪਾਰਕ ਅਤੇ ਹੋਰ ਥਾਵਾਂ ਬਣਨੀਆਂ ਹਨ। ਇਹਨਾਂ ਤੋਂ ਇਲਾਵਾ ਇਤਿਹਾਸਕ ਸ਼ਹੀਦੀ ਅਸਥਾਨਾਂ ਦੀ ਉਸਾਰੀ ਵੀ ਕਰਨੀ ਹੈ।

ਸੋ ਜ਼ਾਹਰ ਹੀ ਹੈ ਕਿ ਅਣਗਿਣਤ ਮਾਇਆ ਇਸ ਕਾਰਜ ਵਾਸਤੇ ਲੋੜੀਂਦੀ ਹੈ। ਸ੍ਰੀ ਭੈਣੀ ਸਾਹਿਬ ਵਿਕਾਸ ਸੰਮਤੀ ਦੀ ਮਾਇਕ ਸਹਾਇਤਾ ਵਾਸਤੇ ਸੰਗਤਾਂ ਨੇ ਅਗੇ ਵੀ ਕੁਝ ਉਦਮ ਕੀਤਾ ਹੈ। ਦੁਆਬੇ ਦੀ ਨਾਮਧਾਰੀ ਸੰਗਤ ਦੀ ਇਕ ਇਕੱਤਰਤਾ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਜਲੰਧਰ ਵਿਚ ਮਿਤੀ ੨੯ ਮਾਰਚ ੧੯੮੭ ਨੂੰ ਹੋਈ ਜਿਸ ਵਿਚ ਫੈਸਲਾ ਕੀਤਾ ਗਿਆ ਕਿ ਇਸ ਕਾਰਜ ਨੂੰ ਸਿਰੇ ਚਾੜ੍ਹਣ ਵਾਸਤੇ ਦੁਆਬੇ ਵਲੋਂ ਵੱਧ ਤੋਂ ਵੱਧ ਸਹਿਯੋਗ ਦਿਤਾ ਜਾਵੇ। ਇਹ ਮਾਇਆ ਦਾ ਸਹਿਯੋਗ ਹਰ ਮਹੀਨੇ ਦਾ ਹੋਵੇ ਜਾਂ ਯਕ ਮੁਸ਼ਤ ਸਾਲਾਨਾ ਅਥਵਾ ਛੇਮਾਹੀ ਵੀ ਹੋਵੇ। ਇਸ ਮੰਤਵ ਵਾਸਤੇ ਸਥਾਨਕ ਸੰਗਤਾਂ ਆਪ ਹੀ ਫੈਸਲਾ ਕਰਨ ਅਤੇ ਰਕਮਾਂ ਇਕੱਤਰ ਕਰਕੇ ਭੇਜਣ। ਬਾਕਾਇਦਾ ਰਸੀਦ ਪ੍ਰਾਪਤ ਕਰਨ। ਅਜਿਹੇ ਉੱਦਮ ਹੋਰ ਥਾਵਾਂ ਤੇ ਵੀ ਹੋ ਰਹੇ ਹਨ। ਜਿਥੇ ਅਜੇ ਨਹੀਂ ਉਪਰਾਲਾ ਹੋਇਆ ਉਥੇ ਵਿਸ਼ੇਸ਼ ਧਿਆਨ ਦਿਤਾ ਜਾਣਾ ਚਾਹੀਦਾ ਹੈ।

ਸੋ ਆਪ ਜੀ ਦੀ ਸੇਵਾ ਵਿਚ ਅਪੀਲ ਹੈ ਕਿ ਇਸ ਕਾਰਜ ਵਾਸਤੇ ਆਪਣਾ ਮਾਇਕ ਸਹਿਯੋਗ ਪਾ ਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰੋ। ਬੈਂਕ ਚੈਕ ਅਤੇ ਡਰਾਫਟ ਵੀ ਇਸ ਨਾਮ ਤੇ ਭੇਜੇ ਜਾ ਸਕਦੇ ਹਨ, **Sri Bhaini Sahib Vikas Samiti** । ਬਾਕਾਇਦਾ ਸੰਮਤੀ ਦਾ ਮੁਖ ਦਫਤਰ ਸ੍ਰੀ ਭੈਣੀ ਸਾਹਿਬ ਵਿਖੇ ਸਥਾਪਤ ਹੈ।

ਅਸੀਂ ਦੇਸ਼ ਵਿਦੇਸ਼ ਦੀਆਂ ਸੰਗਤਾਂ ਨੂੰ ਅਪੀਲ ਕਰਦੇ ਹਾਂ ਕਿ ਕਮਰਕੱਸੇ ਕਰ ਕੇ ਇਸ ਮਹਾਨ ਕਾਰਜ ਦੀ ਸਫਲਤਾ ਵਾਸਤੇ ਜੁੱਟ ਜਾਵੋ। ਇਹ ਸਮੇਂ ਦੀ ਮੰਗ ਹੈ।

—ਜਗਦੀਸ਼ ਸਿੰਘ

# ਤਗੜੇ ਹੋ ਕੇ ਈਰਖਾ ਤੋਂ ਬਚੋ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ਦੀ ਸਮਾਪਤੀ ਤੇ ਜੋ ਉਪਦੇਸ਼ ਦਿਤਾ। ਉਸ ਵਿਚੋਂ ਕੁਝ ਅੰਸ਼।

ਤੁਸਾਂ ਗੁਰਬਾਣੀ ਦੇ ਸ਼ਬਦ ਅਤੇ ਲਾਵਾਂ ਦਾ ਪਾਠ ਸੁਣਿਆ ਹੈ। ਲਾਵਾਂ ਵਿਚ ਲਿਖਿਆ ਹੈ।

ਧਰਮੁ ਦ੍ਰਿੜਹੁ ਹਰਿਨਾਮੁ ਧਿਆਵਹੁ
ਸਿਮ੍ਰਿਤਿ ਨਾਮੁ ਦ੍ਰਿੜਾਇਆ ॥
ਸਤਿਗੁਰੁ ਗੁਰੁ ਪੂਰਾ ਆਰਾਧਹੁ
ਸਭਿ ਕਿਲ ਵਿਖ ਪਾਪ ਗਵਾਇਆ ॥

...ਬਚਿਆਂ ਨੂੰ ਚਾਹੀਦਾ ਹੈ ਕਿ ਲਾਵਾਂ ਵਿਚ ਦਰਜ ਭਾਵਾਂ ਨੂੰ ਗ੍ਰਹਿਣ ਕਰਨ ਅਤੇ ਧਰਮ ਵਿਚ ਦ੍ਰਿੜ ਰਹਿਣ।

ਨੌਜਵਾਨਾਂ ਨੂੰ ਖਾਸ ਤੌਰ ਤੇ ਬੀੜਾ ਚੁਕਣਾ ਚਾਹੀਦਾ ਹੈ ਕਿ ਗਲਤ ਰਸਮਾਂ ਰਿਵਾਜਾਂ ਵਿਰੁਧ ਤਗੜੇ ਹੋ ਕੇ ਖਲੋਣ।

...ਮਾਪਿਆਂ ਦਾ ਬਹੁਤ ਫਰਜ਼ ਬਣਦਾ ਹੈ ਕਿ ਉਹ ਵੀ ਵੇਖਣ ਕਿ ਬੱਚੇ ਸਵੇਰੇ ਉਠਦੇ ਹਨ, ਸਕੇਸੀ ਇਸ਼ਨਾਨ ਕਰਦੇ ਹਨ ਕਿ ਨਹੀਂ। ਜਿਸ ਤਰ੍ਹਾਂ ਕੱਚੇ ਦੁਧ ਤੋਂ ਜੋ ਮਰਜ਼ੀ ਬਣਾ ਲਵੋ, ਖੋਆ, ਪਨੀਰ, ਦਹੀਂ ਆਦਿ ਇਸੇ ਤਰ੍ਹਾਂ ਬੱਚੇ ਹੁੰਦੇ ਨੇ। ਉਹਨਾਂ ਦਾ ਏਨਾ ਕਸੂਰ ਨਹੀਂ ਜਿੰਨਾ ਮਾਤਾ ਪਿਤਾ ਦਾ ਜੋ ਸਿਖਿਆ ਦੇਣ ਵਾਲੇ ਹਨ।

...ਮੇਰੇ ਕੋਲ ਕਈ ਸ਼ਕਾਇਤਾਂ ਆਉਂਦੀਆਂ ਨੇ। ਵਿਆਹ ਤੋਂ ਬਾਅਦ ਮੁੰਡਾ ਕੁੜੀ ਆ ਕੇ ਕਹਿੰਦੇ ਨੇ ਸਾਡੇ ਮਾਤਾ ਪਿਤਾ ਨੂੰ ਹਟਾਓ। ਉਹ ਮੰਗਣੋਂ ਨਹੀਂ ਹਟਦੇ, ਉਹ ਦੇਣੋਂ ਨਹੀਂ ਹਟਦੇ। ਸਾਡਾ ਨਾਮ ਨਾ ਲਿਓ ਉਹ ਤੰਗ ਕਰਨਗੇ।

—ਜਿਹੜੀ ਨੂੰਹ ਬਣ ਕੇ ਔਖੀ ਹੁੰਦੀ ਏ ਉਹ ਬਾਦ ਵਿਚ ਸੱਸ ਬਣ ਕੇ ਔਖਿਆਂ ਕਰਦੀ ਹੈ। ਜਿਹੜੇ ਸਤਿਗੁਰਾਂ ਨੇ ਹੁਕਮ ਦਿਤੇ ਨੇ ਉਹ ਸਾਡੇ ਫਾਇਦੇ ਵਾਸਤੇ ਹਨ।

—ਮੈਂ ਕਲ੍ਹ ਵੀ ਆਖਿਆ ਸੀ ਫੇਰ ਕਹਿਨਾ। "ਤਗੜੇ ਹੋ ਕੇ ਈਰਖਾ ਤੋਂ ਬਚੋ। ਇਹ ਸਮਾਂ ਬਹੁਤ ਜ਼ੋਰਾਵਰ ਹੈ ਆਪਸ ਵਿਚ ਲੜਾਈ ਕਰਾਉਣ ਵਾਸਤੇ। ਜਿਹੜੇ ਅੱਜ ਨਾ ਲੜਣਗੇ, ਈਰਖਾ ਤੋਂ ਬਚ ਜਾਣਗੇ, ਆਪਸ ਵਿਚ ਪ੍ਰੇਮ ਪਿਆਰ ਰਖਣਗੇ ਉਹਨਾਂ ਦੇ ਨਾਮ ਇਤਿਹਾਸ ਵਿਚ ਆਉਣਗੇ ਕਿ ਇਹ ਜਿਹੜਾ ਸੜਦਾ ਬਲਦਾ ਜੁਗ ਸੀ ਜਿਸਦੀ ਹਾਲਤ ਭਾਈ ਗੁਰਦਾਸ ਦੇ ਕਹਿਣ ਅਨੁਸਾਰ

ਵਰਨਾ ਵਰਨ ਨ ਭਾਵਨੀ
ਖਹਿ ਖਹਿ ਜਲਨ ਬਾਂਸ ਅੰਗਿਆਰਾ

ਵਰਗੀ ਸੀ ਉਸ ਵੇਲੇ ਆਹ ਬੰਦੇ ਆਪਸ ਵਿਚ ਨਹੀਂ ਸਨ ਲੜਦੇ।

—ਇਹ ਮਾਪਿਆਂ ਦਾ ਫਰਜ਼ ਹੈ ਕਿ ਉਹ ਬਚਿਆਂ ਨੂੰ ਦਸਣ ਕਿ ਸਵੇਰੇ ਉਠਣ ਅਤੇ ਭਜਨ ਕਰਨ ਦਾ ਆਹ ਫਾਇਦਾ ਹੈ :

ਉਠਿ ਇਸਨਾਨੁ ਕਰਹੁ ਪਰਭਾਤੇ
ਸੋਏ ਹਰਿ ਆਰਾਧੇ ॥
ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ
ਸੁਖ ਸਹਿਜ ਸੇਤੀ ਘਰਿ ਜਾਤੇ

"ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ
ਮਨ ਤਨ ਭਏ ਅਰੋਗਾ
ਕੋਟਿ ਬਿਘਨ ਲਾਥੇ ਪ੍ਰਭ ਸਰਣਾ
ਪ੍ਰਗਟੇ ਭਲੇ ਸੰਜੋਗਾ

ਮਾਤਾ ਪਿਤਾ ਬਚਿਆਂ ਨੂੰ ਜਨਮ ਦੇ ਕੇ ਬਚਿਆਂ ਨੂੰ ਸਕੂਲ ਭੇਜ ਦੇਣਗੇ, ਕਾਲਜ ਭੇਜ ਦੇਣਗੇ, ਜਾਂ ਹੋਰ ਥਾਂ... ਓਥੇ ਲੜਾਈ ਭਿੜਾਈ ਕਰਨ, ਦਾਹੜੀਆਂ ਮੁਨਣ, ਖਾਣ ਪੀਣ ਲਗ ਪੈਣ, ਉਹਨਾਂ ਨੂੰ ਕੋਈ ਚਿੰਤਾ ਨਹੀਂ ਹੁੰਦੀ। ਉਹਨਾਂ ਨੂੰ ਫਿਕਰ ਇਸ ਗਲ ਦਾ ਹੁੰਦਾ ਹੈ, ਬੱਚੇ ਨੂੰ ਨੌਕਰੀ ਨਹੀਂ ਮਿਲੀ, ਨੰਬਰ ਚੰਗੇ ਨਹੀਂ ਮਿਲੇ।

ਪਰ ਆਪਣੇ ਨੰਬਰਾਂ ਦਾ ਪਤਾ ਨਹੀਂ। ਜੋ ਬਾਣੀ ਵਿਚ ਇਸ ਬਾਰੇ ਲਿਖਿਆ ਸਾਰੇ ਉਸ ਵਲ ਧਿਆਨ ਨਹੀਂ ਦਿੰਦੇ:

"ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥
ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ ॥
ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰੀ ਪਾਹਿ ॥"

ਜਦੋਂ ਸਾਧ ਸੰਗਤ ਵਿਚ ਬੈਠਦੇ ਹਾਂ ਤਾਂ ਇਹਨਾਂ ਗੱਲਾਂ ਦੀ ਵਿਚਾਰ ਕਰਨ ਲਈ ਬੈਠਦੇ ਹਾਂ। ਅਸਾਂ ਏਥੇ ਇਲੈਕਸ਼ਨਾਂ ਜਾਂ ਵੋਟਾਂ ਦੀ ਗੱਲ ਨਹੀਂ ਕਰਨੀ ਸਿਰਫ ਇਹ ਕੰਮ ਕਰਨਾ ਹੈ ਕਿ ਇਥੇ ਆ ਕੇ ਭਜਨ ਬਾਣੀ ਹੋਵੇ। ਸਾਡਾ ਜੀਵਨ ਸੁਧਰੇ, ਉੱਚਾ ਹੋਵੇ ਇਸ ਵਾਸਤੇ ਅਸਾਂ ਏਥੇ ਬੈਠਣਾ ਹੈ। ਨਾ ਹੀ ਬਾਹਰ ਦੁਕਾਨਾਂ ਤੇ ਜਾਣਾ ਅਤੇ ਗੱਲਾਂ ਕਰਦੇ ਰਹਿਣਾ ਚਾਹੀਦਾ ਹੈ ਅਤੇ ਨਾ ਹੀ ਏਥੇ ਬੈਠਿਆਂ ਧਿਆਨ ਲਾਂਭੇ ਜਾਣਾ ਚਾਹੀਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੀਵਾਨ ਵਿਚ ਇਹ ਸ਼ਬਦ ਆਖਦੇ ਹੁੰਦੇ ਸਨ।

ਹਾਜ਼ਰ ਗੈਰ ਹਾਜ਼ਰ, ਗੈਰ ਹਾਜ਼ਰ ਹਾਜ਼ਰ ਸਿਖਾਂ ਪੁਛਿਆ, "ਸੱਚੇ ਪਾਤਸ਼ਾਹ, ਇਹਦਾ ਕੀ ਮਤਲਬ ਹੈ।"

ਸੱਚੇ ਪਾਤਸ਼ਾਹ ਨੇ ਕਿਹਾ ਕਿ ਜਿਹੜੇ ਬਾਹਰ ਬੈਠੇ ਨੇ ਦੀਵਾਨ ਵਿਚ ਹਾਜ਼ਰ ਨਹੀਂ ਹੋ ਸਕੇ ਗਰੀਬ ਨੇ ਜਾਂ ਸਰੀਰਕ ਤਕਲੀਫ ਕਰਕੇ ਆ ਨਹੀਂ ਸਕੇ, ਪਰ ਉਹ ਉਥੇ ਬੈਠੇ ਹੀ ਸੋਚਦੇ ਨੇ, ਸਤਿਗੁਰਾਂ ਦਾ ਦੀਵਾਨ ਲਗਿਆ ਹੋਵੇਗਾ ਸਾਧ ਸੰਗਤ ਇਕੱਠੀ ਹੁੰਦੀ ਹੈ, ਉਥੇ ਸਤਿ ਅਸਤਿ ਦਾ ਵੀਚਾਰ ਹੁੰਦਾ ਹੈ, ਬ੍ਰਹਮ ਦਾ ਬੋਧ ਹੁੰਦਾ ਹੈ, ਉਥੇ ਇਹ ਪਤਾ ਲਗਦੈ ਕਿ ਇਸ ਘਰ ਚੋਂ ਛੱਡ ਕੇ ਜਾਣ ਬਾਦ ਭਾਵ ਮਰਨ ਬਾਦ ਜਿਸ ਘਰ ਵਿਚ ਜਾਣੈ ਓਥੇ ਕਿਸ ਤਰ੍ਹਾਂ ਸਾਨੂੰ ਚੰਗਾ ਥਾਂ ਪ੍ਰਾਪਤ ਹੋ ਸਕਦੈ। ਇਹ ਸੋਚਣ ਵਾਲੇ ਸਿੱਖ ਹਾਜ਼ਰ ਨੇ।

ਪਰ ਜਿਹੜੇ ਦੇਹ ਕਰਕੇ ਇਥੇ ਬੈਠੇ ਦਿਸਦੇ ਨੇ ਪਰ ਸੋਚ ਉਹਨਾਂ ਦੀ ਹੋਰ ਥਾਂ ਹੈ ਕਿ ਫਲਾਣਾ ਕੰਮ ਹੋ ਗਿਆ ਕਿ ਨਹੀਂ, ਤਾਰੀਖ ਜਾਂ ਮੁਕਦਮੇ ਦੀ ਸੋਚ ਪਈ ਹੈ ਉਹ ਬੈਠੇ ਵੀ ਗੈਰ-ਹਾਜ਼ਰ ਨੇ।

ਸਤਿਗੁਰੂ ਜੀ ਕਿਰਪਾ ਕਰਨ ਸਾਡੀ ਇਹ ਹਾਲਤ ਬਣ ਜਾਵੇ। ਇਕ ਘੰਟਾ ਨਾਮ ਸਿਮਰਨ ਜੀਅ ਪ੍ਰਤੀ ਅਤੇ ਇਕ ਪਾਠ ਹਰ ਘਰ ਪ੍ਰਤੀ ਆਦਿ ਜਾਂ ਦਸਮ ਗ੍ਰੰਥ ਦਾ ਕਰਨਾ ਚਾਹੀਦਾ ਹੈ। ਇਹ ਜ਼ਰੂਰੀ ਹੋਣਾ ਚਾਹੀਦਾ ਹੈ ਇਸ ਵਿਚ ਕੋਈ ਉਕਾਈ ਨਹੀਂ ਹੋਣੀ ਚਾਹੀਦੀ। ਚਾਹੀਦਾ ਤਾਂ ਜੀਅ ਪ੍ਰਤੀ ਹੀ ਇਕ ਪਾਠ ਹੈ—ਪਰ ਤੁਸੀਂ ਘਰ ਪ੍ਰਤੀ ਹੀ ਕਰ ਲਵੋ।

"ਰਾਮ ਨਾਮੁ ਜਾਨਿਓ ਨਹੀ
ਕੈਸੇ ਉਤਰਸਿ ਪਾਰਿ"

ਰਾਰਾ ਰੰਗਹੁ ਇਆ ਮਨੁ ਅਪਨਾ ॥
ਹਰਿ ਹਰਿ ਨਾਮੁ ਜਪਹੁ ਜਪੁ ਰਸਨਾ ॥
ਰੇ ਰੇ ਦਰਗਹ ਕਹੈ ਨ ਕੋਊ ॥
ਆਉ ਬੈਠੁ ਆਦਰੁ ਸੁਭ ਦੇਊ

---

## ਮੁਖ ਪੰਨੇ ਦੀ ਤਸਵੀਰ

ਵਰਿਆਮ ਦੇ ਪਰਮ ਸਨੇਹੀ ਸ: ਕਰਤਾਰ ਸਿੰਘ ਬਿਜਲੀਵਾਲਿਆਂ ਦਿੱਲੀ ਨੇ ਵਰਿਆਮ ਦੇ ਮੁਖ ਪੰਨੇ ਵਾਲੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਤਸਵੀਰ ਛਾਪਣ ਦੀ ਸੇਵਾ ਕਰਾਈ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਦਿਵਸ ੧੮ ਮਾਰਚ ਨੂੰ ਸੀ। ਇਸ ਦਿਨ ਸ੍ਰੀ ਭੈਣੀ ਸਾਹਿਬ ਵਿਚ ਹੋ ਰਹੇ ਹੋਲੇ ਮਹਲੇ ਦੇ ਪੁਰਬ ਤੇ ਸਤਿਗੁਰੂ ਜੀ ਦੇ ਕਾਰਨਾਮਿਆਂ ਨੂੰ ਯਾਦ ਕੀਤਾ ਗਿਆ। ਇਸ ਮੇਲੇ ਦੀ ਰਿਪੋਰਟ ਅਸੀਂ ਇਸ ਅੰਕ ਵਿਚ ਪ੍ਰਕਾਸ਼ਤ ਕਰ ਰਹੇ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਮ ਤੋਂ ਨਾਮਧਾਰੀ ਕੁਰਬਾਨ ਜਾਂਦੇ ਹਨ ਉਹਨਾਂ ਨੇ ਸਮਾਜ ਦੇਸ਼ ਅਤੇ ਸਮੁਚੇ ਸੰਸਾਰ ਦੇ ਲੋਕਾਂ ਦੀ ਭਲਾਈ ਵਾਸਤੇ ਬਹੁਤ ਜਤਨ ਕੀਤੇ।

ਸਰਬ ਸਾਂਝੀਵਾਲਤਾ ਅਤੇ ਮਾਨਵ ਏਕਤਾ ਦੇ ਇਸ ਪੈਗੰਬਰ ਦੀ ਜਨਮ ਸ਼ਤਾਬਦੀ ਸੰਮਤ ੨੦੪੯ ਨੂੰ ਆ ਰਹੀ ਹੈ। ਓਦੋਂ ਅਸੀਂ ਵੀ ਯੋਗਦਾਨ ਪਾਵਾਂਗੇ।

ਅਸੀਂ ਸ: ਕਰਤਾਰ ਸਿੰਘ ਜੀ ਦੇ ਉਦਮ ਦੀ ਸ਼ਲਾਘਾ ਵੀ ਕਰਦੇ ਹਾਂ ਅਤੇ ਧਨਵਾਦ ਵੀ। ਨਾਲ ਹੀ ਉਹਨਾਂ ਦੀ ਚੜ੍ਹਦੀ ਕਲਾ ਲਈ ਅਰਦਾਸ ਵੀ ਕਰਦੇ ਹਾਂ। ਅਜਿਹੇ ਉਦਮ ਹੋਣੇ ਚਾਹੀਦੇ ਹਨ।

—ਜਗਦੀਸ਼ ਸਿੰਘ

# ਦੋ-ਗ਼ਜ਼ਲਾਂ

—ਮੁਰਸ਼ਦ ਬੁਟਰਵੀ—

ਉਰਦੂ ਅਤੇ ਪੰਜਾਬੀ ਦੇ ਉਸਤਾਦ ਸ਼ਾਇਰ ਜਨਾਬ ਮੁਰਸ਼ਦ ਬੁਟਰਵੀ ਅਮਰੀਕਾ ਫੇਰੀ ਬਾਅਦ ਭਾਰਤ ਆਏ ਹੋਏ ਹਨ। ਦੋਹਾਂ ਜ਼ਬਾਨਾਂ ਵਿਚੋਂ ਉਹਨਾਂ ਦੀ ਇਕ ਇਕ ਗਜ਼ਲ ਏਥੇ ਪ੍ਰਕਾਸ਼ਤ ਕਰ ਰਹੇ ਹਾਂ। ਇਹ ਗਜ਼ਲਾਂ ਲਾਸ ਏਂਜਲਸ (ਅਮਰੀਕਾ) ਵਿਖੇ ਬਜ਼ਮੇ ਸੁਖ਼ਨ ਕੈਲੇਫੋਰਨੀਆ ਵਲੋਂ ਕਰਾਏ ਗਏ ਮੁਸ਼ਾਇਰੇ ਵਿਚ ਪੜ੍ਹੀਆਂ ਅਤੇ ਸਲਾਹੀਆਂ ਗਈਆਂ। ਇਸ ਮੁਸ਼ਾਇਰੇ ਵਿਚ ਅਹਿਮਦ ਫਰਾਜ਼ (ਪਾਕਿਸਤਾਨ), ਖੁਮਾਰ ਬਾਰਾ ਬੰਕਵੀ (ਹਾਏ ਹਾਏ ਯੇ ਜ਼ਾਲਮ ਜ਼ਮਾਨਾ ਦੇ ਲੇਖਕ) ਅਤੇ ਹੋਰ ਨਾਮਵਰ ਕਵੀ ਹਾਜ਼ਰ ਸਨ।

## ਉਰਦੂ

ਬਦਨ ਯੂੰ ਆਤਿਸ਼ੇ ਗ਼ਮ੧ ਮੇਂ ਜਲੇ ਆਹਿਸਤਾ ਆਹਿਸਤਾ
ਕਿ ਜੂੰ ਚਾਂਦੀ ਕੁਠਾਲੀ ਮੇਂ ਢਲੇ ਆਹਿਸਤਾ ਆਹਿਸਤਾ

ਮਿਰੇ ਇਹਸਾਸ ਕੀ ਰਗ ਰਗ ਸੇ ਫੂਟੇ ਖ਼ੂਨ ਕੇ ਸੂਤੇ੨!
ਜਬ ਉਸਨੇ ਹਾਥ ਹਸਰਤ ਸੇ ਮਲੇ ਆਹਿਸਤਾ ਆਹਿਸਤਾ

ਦਿਲੇ ਵੀਰਾਂ ਮੇਂ ਯੂੰ ਅੰਗੜਾਈਆਂ ਲੇਤੀ ਹੈ ਯਾਦ ਉਸਕੀ
ਲਗਨ ਮੰਡਪ ਮੇਂ ਯੂੰ ਦੁਲਹਨ ਚਲੇ ਆਹਿਸਤਾ ਆਹਿਸਤਾ

ਲਬੇ ਲਾਲੀਂ ਕੀ ਇਕ ਹਲਕੀ ਸੀ ਜੁੰਬਸ਼ ਕੀ ਹਲਾਵਤ੩ ਸੇ
ਦਿਲੇ ਮੁੱਰਸ਼ਦ ਮੇਂ ਲਾਖੋਂ ਗ਼ਮ ਪਲੇ ਆਹਿਸਤਾ ਆਹਿਸਤਾ

ਨਿਗਾਹੇ ਦਹਿਰ੪ ਕੇ ਮਾਰੇ ਸ਼ਕਸਿਤਾ ਪਾ ਵੋਹ ਦੀਵਾਨੇ!
ਰਹੇ ਉਲਫ਼ਤ ਮੇਂ ਸਰ ਕੇ ਬਲ ਚਲੇ ਆਹਿਸਤਾ ਆਹਿਸਤਾ

ਉਛਲਤੇ ਕੂਦਤੇ ਗਾਤੇ ਮਚਲਤੇ ਔਰ ਲਹਿਰਾਤੇ!
ਚਲੇ ਹੈਂ ਸੂਏ ਮਕਤਲ੫ ਮਨਚਲੇ ਆਹਿਸਤਾ ਆਹਿਸਤਾ

ਰਿਆਜ਼ੇ ਦਹਿਰ੬ ਮੇਂ ਰੋਤੀ ਹੈ ਸ਼ਬਨਮ੭ ਖ਼ੂਨ ਕੇ ਆਂਸੂ
ਗੁਲੋਂ੮ ਸੇ ਹਾਏ ਲਗ ਲਗ ਕੇ ਗਲੇ ਅਹਿਸਤਾ ਆਹਿਸਤਾ

---

੧. ਗ਼ਮ ਦੀ ਅੱਗ ੨. ਝਰਨੇ ੩. ਮਿਠਾਸ ੪. ਜ਼ਮਾਨੇ ਦੀ ਨਜ਼ਰ ੫. ਕਤਲਗਾਹ ੬. ਜ਼ਮਾਨੇ ਦਾ ਬਾਗ-ਸੰਸਾਰ ੭. ਤ੍ਰੇਲ ੮. ਫੁੱਲਾਂ ਨਾਲ

## ਪੰਜਾਬੀ

ਦੀਵਾਰਾਂ ਨੂੰ ਜੀਭਾਂ ਲਾ ਦੇ
ਇਹ ਸੁਫ਼ਨਾ ਸਾਕਾਰ ਬਣਾ ਦੇ

ਇਸ ਬਰਫ਼ਾਨੀ ਸਾਗ਼ਰ ਦੇ ਵਿਚ
ਨੰਗੀ ਧੁੱਪ ਦਾ ਰਕਸ ਦਿਖਾ ਦੇ

ਉਸ ਤਿਤਲੀ ਦੇ ਖੰਬਾਂ ਉੱਤੇ
ਮੇਰਾ ਇਹ ਸਰਨਾਂਵਾਂ ਪਾ ਦੇ!

ਛਿਟ ਕੁ ਮੇਰੇ ਮੂੰਹ ਨੂੰ ਲਾ ਕੇ
ਮੇਰੀਆਂ ਸੋਚਾਂ ਸਾਣ ਤੇ ਲਾ ਦੇ

ਦੇਖ! ਤਿਰੀ ਇਹ ਸ਼ੋਖ ਨਿਗਾਹੀ
ਮੈਨੂੰ ਨਾ ਗੁਸਤਾਖ਼ ਬਣਾ ਦੇ

ਸ਼ਬਦਾਂ ਦੀ ਉਹ ਕਬਰ ਬਣਾਵੀਂ
ਜਿਹੜੀ ਤਾਜ ਦੇ ਹੋਸ਼ ਉੜਾ ਦੇ

ਜੋਸ਼ 'ਚ ਖਿਫਰੇ ਪਰਵਾਨੇ ਨੂੰ
ਲੂਸਣ ਦੇ ਆਦਾਬ ਸਿਖਾ ਦੇ

ਮੇਰੀ ਕਬਰ ਦੇ ਬੂਹੇ ਅਗਲਾ!
ਹਾਏ! ਇਹ ਪੱਥਰ ਸਰਕਾ ਦੇ

ਵੰਨ ਸਵੰਨੇ ਜ਼ਹਿਰ ਪਲਾ ਕੇ
ਮੁਰਸ਼ਦ ਤੋਂ ਸੁਕਰਾਤ ਬਣਾ ਦੇ

# ਮੇਲਾ ਵਿਸਾਖੀ ਅਤੇ ਸਾਡਾ ਇਤਿਹਾਸ

—ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

ਪੰਜਾਬ ਤਿਉਹਾਰਾਂ ਦਾ ਦੇਸ਼ ਹੈ। ਇਥੇ ਹਰ ਮੌਸਮ ਦੀ ਤਬਦੀਲੀ ਨਾਲ ਕਿਸੇ ਨਾ ਕਿਸੇ ਮੇਲੇ ਜਾਂ ਉਤਸਵ ਦਾ ਸੰਬੰਧ ਜ਼ਰੂਰ ਜੁੜਿਆ ਹੁੰਦਾ ਹੈ। ਇਹਨਾਂ ਮੇਲਿਆਂ ਵਿਚ ਪੰਜਾਬੀ ਲੋਕ ਖੁਸ਼ੀਆਂ ਮਨਾਉਂਦੇ, ਬੀਤੇ ਸਮੇਂ ਨੂੰ ਅਲਵਿਦਾ ਅਤੇ ਆਉਣ ਵਾਲੇ ਮੌਸਮ ਦਾ ਸਤਿਕਾਰ ਕਰਦੇ ਹਨ। ਇਹਨਾਂ ਮੇਲਿਆਂ ਵਿਚੋਂ ਇਕ ਵਿਸਾਖੀ ਦਾ ਮੇਲਾ ਵੀ ਹੈ ਜਿਸਨੂੰ ਸਿੱਖ ਇਤਿਹਾਸ ਵਿਚ ਬਹੁਤ ਜ਼ਿਆਦਾ ਮਹੱਤਤਾ ਪ੍ਰਾਪਤ ਹੈ। ਗੁਰੂ ਸਾਹਿਬਾਨ ਦੇ ਬਹੁਤ ਸਾਰੇ ਹੁਕਮਨਾਮਿਆਂ ਵਿਚ ਸੰਗਤਾਂ ਨੂੰ ਵਿਸਾਖੀ ਦੇ ਤਿਉਹਾਰ ਤੇ ਆਉਣ ਦੀ ਤਾਕੀਦ ਕੀਤੀ ਹੈ। ਇਸ ਮਹੀਨੇ ਬਨਾਸਪਤੀ ਨੂੰ ਸੁਖ ਦਾ ਸਾਹ ਆਉਂਦਾ ਹੈ। ਸਰਦੀ ਦੀ ਰੁੱਤ ਨਾਲ ਲਿਤਾੜੀ ਹੋਈ ਬਨਸਪਤੀ ਬਹਾਰ ਦੇ ਮੌਸਮ ਵਿਚ ਜਾਗਦੀ ਹੈ ਅਤੇ ਇਸ ਮਹੀਨੇ ਖੁਸ਼ੀ ਨਾਲ ਮੱਚ ਉਠਦੀ ਹੈ। ਕਿਸਾਨ ਭੰਗੜੇ ਪਾਉਂਦੇ ਹਨ, ਖੁਸ਼ੀਆਂ ਮਨਾਉਂਦੇ ਹਨ ਕਿਉਂਕਿ ਇਸ ਮਹੀਨੇ ਕਣਕ ਦੀ ਫਸਲ ਦੀ ਰਾਖੀ ਮੁਕ ਜਾਂਦੀ ਹੈ। ਫਸਲ ਪਕਣੀ ਸ਼ੁਰੂ ਹੋ ਜਾਂਦੀ ਹੈ ਅਤੇ ਸੂਰਜ ਇਸ ਮਹੀਨੇ ਬਿਰਖ ਰਾਸ਼ੀ ਵਿਚ ਆ ਜਾਂਦਾ ਹੈ। ਇਹ ਤਿਉਹਾਰ ਵਿਸਾਖ ਮਹੀਨੇ ਦੀ ਸੰਗਰਾਂਦ ਨੂੰ ਮਨਾਇਆ ਜਾਂਦਾ ਹੈ ਅਤੇ ਇਤਿਹਾਸ ਵਿਚ ਇਸਦੀ ਬਹੁਤ ਮਹੱਤਤਾ ਹੈ।

ਆਰੀਆ ਕੌਮ ਦੇ ਭਾਰਤ ਵਿਚ ਆਗਮਨ ਤੋਂ ਪਹਿਲਾਂ ਦਰਾਵੜ ਜਾਤੀ ਦੇ ਲੋਗ ਵੀ ਇਸ ਤਿਉਹਾਰ ਨੂੰ ਮਨਾਇਆ ਕਰਦੇ ਸਨ ਅਤੇ ਆਪਣੀਆਂ ਕਣਕ ਦੀਆਂ ਫਸਲਾਂ ਨੂੰ ਸਾਂਭਣ ਲਈ ਤਿਆਰੀਆਂ ਆਰੰਭ ਕਰ ਦਿੰਦੇ। ਕਿਹਾ ਜਾਂਦਾ ਹੈ ਕਿ ਵਿਸਾਖੀ ਵਾਲੇ ਸ਼ੁਭ ਦਿਹਾੜੇ ਨੂੰ ਮਹਾਤਮਾ ਬੁਧ ਜੀ ਨੂੰ ਗਿਆਨ ਹਾਸਲ ਹੋਇਆ ਸੀ ਅਤੇ ਫਿਰ ਬੁਧ ਮਤ ਦਾ ਸ੍ਰੀ ਗਣੇਸ਼ ਕੀਤਾ। ਇਸ ਤਿਉਹਾਰ ਦੀ ਸਿਖ ਇਤਿਹਾਸ ਵਿਚ ਵੀ ਬਹੁਤ ਮਹਾਨਤਾ ਹੈ। ੧੫੦੮ ਈਸਵੀ ਨੂੰ ਵਿਸਾਖੀ ਦਾ ਹੀ ਸ਼ੁਭ ਦਿਹਾੜਾ ਸੀ੧ ਜਦ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਰਦੁਆਰ ਵਿਖੇ ਪੂਰਬ ਵਾਲੀ ਦਿਸ਼ਾ ਵਿਚ ਸੂਰਜ ਨੂੰ ਪਾਣੀ ਦੇਣ ਦੀ ਨਿਸਬਤ ਪਛਮ ਵਲ ਪਾਣੀ ਸੁਟਣਾ ਸ਼ੁਰੂ ਕਰ ਦਿਤਾ ਪਰ ਸਿਖ ਇਤਹਾਸ ਵਿਚ ਵਿਸਾਖੀ ਦਾ ਤਿਉਹਾਰ ਮਨਾਉਣ ਦੀ ਪਰੰਪਰਾ ਤੀਸਰੀ ਪਾਤਸ਼ਾਹੀ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਭਾਈ ਪਾਰੋ ਅਤੇ ਭਾਈ ਬਲੋ ਜੀ ਦੀ ਫੁਰਮਾਇਸ਼ ਤੇ ਸ਼ੁਰੂ ਕੀਤਾ ਅਤੇ ਹਰ ਸਾਲ ਇਸ ਦਿਨ ਸਤਿਗੁਰਾਂ ਦੇ ਦਰਬਾਰ ਸਿਖ ਇਕਠੇ ਹੋਣੇ ਸ਼ੁਰੂ ਹੋ ਗਏ੨।

ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੇਲੇ ਤਕ ਇਸ ਦਿਹਾੜੇ ਦੀ ਮਹਾਨਤਾ ਬਹੁਤ ਹੀ ਵਧ ਚੁਕੀ ਸੀ, ਜਿਵੇਂ ਕਿ:-

ਮੇਲਾ ਭਯੋ ਵਿਸਾਖੀ ਭਾਰੀ।
ਕਰ ਦਰਸ਼ਨ ਫਲ ਪਾਏ ਚਾਰੀ।
ਹਰਿ ਗੋਬਿੰਦ ਕ੍ਰਿਪਾਲ।
ਸਭਿ ਸੰਗਤ ਕੋ ਕੀਓ ਨਿਹਲ।

(ਗੁਰ ਬਿਲਾਸ ਪਾਤਸ਼ਾਹੀ ੬)

ਚਾਹੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਗੁਰ ਗਦੀ ਚੇਤ ਸੁਦੀ ੧੪ ਸੰਮਤ ੧੭੨੧ (੧੬੬੪ ਈਸਵੀ) ਨੂੰ ਸੌਂਪ ਦਿਤੀ ਸੀ ਪਰ ਅਸਲੀ ਅਰਥਾਂ ਵਿਚ ਭਾਈ ਮੱਖਣ ਸ਼ਾਹ ਜੀ ਨੇ ਆਪ ਜੀ ਨੂੰ ੧੭੨੨ ਬਿਕਰਮੀ ੧੬੬੫ ਈਸਵੀ ਦੀ ਵਿਸਾਖੀ ਨੂੰ ਪ੍ਰਗਟ ਕੀਤਾ ਸੀ ੩। ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਅਨੰਦ ਕਾਰਜ ਬਕਾਲਾ ਨਿਵਾਸੀ ਸ੍ਰੀ ਹਰੀ ਚੰਦ ਜੀ ਦੀ ਸਪੁਤਰੀ ਨਾਨਕੀ ਜੀ ਨਾਲ ੧੬੭੦ ਬਿਕਰਮੀ (੧੬੧੩ ਈਸਵੀ) ਨੂੰ ਵਿਸਾਖੀ ਵਾਲੇ ਦਿਨ ਹੋਇਆ ਜਿਵੇਂ ਕਿ ਗੁਰ ਬਿਲਾਸ ਪਾਤਸ਼ਾਹੀ ੬ ਵਿਚ ਅੰਕਿਤ ਹੈ:-

ਵਿਸਾਖ ਪ੍ਰਥਮ ਤਬ ਚੜੀ ਬਰਾਤਾ।
ਨਗਰ ਬੀਚ ਸਜ ਸੁੰਦਰ ਗਾਤਾ।
ਪਾਵਸ ਸਮ ਬਰਖਾ ਧਨ ਹੋਈ।
ਤਾ ਦਿਨ ਰਹਿਉ ਰੰਕ ਨਾ ਕੋਈ।

ਇਸ ਤੋਂ ਬਾਅਦ ਸਿਖ ਇਤਿਹਾਸ ਨਾਲ ਸੰਬੰਧਤ ਘਟਨਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੀ ਹੈ। ਉਹਨਾਂ ਦਾ ਲਹੌਰ ਨਿਵਾਸੀ ਸ੍ਰੀ ਹਰਜਸ ਜੀ ਦੀ ਸਪੁਤਰੀ ਮਾਤਾ ਜੀਤੋ ਜੀ ਨਾਲ ਕੁੜਮਾਈ ਦਾ ਸ਼ੁਭ ਸ਼ਗਨ ੧੭੩੦ ਬਿਕਰਮੀ (੧੬੭੩ ਈਸਵੀ) ਨੂੰ ਕੀਤਾ ਗਿਆ੪। ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦ ਹੋਣ ਤੋਂ ਬਾਅਦ ਭਾਈ ਰਾਮ ਕੋਇਰ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰ ਗਦੀ ਦਾ ਤਿਲਕ ੧੭੩੩ ਬਿਕਰਮੀ (੧੬੭੬ ਈਸਵੀ) ਨੂੰ ਲਗਾਇਆ।੫

ਸੰਮਤ ੧੭੩੬ ਬਿਕ੍ਰਮੀ (੧੬੭੭ ਈਸਵੀ) ਦੀ ਵਿਸਾਖੀ ਨੂੰ ਕਾਬਲ ਤੋਂ ਇਕ ਗੁਰੂ ਘਰ ਦਾ ਪ੍ਰੀਤਵਾਨ ਸਿਦਕੀ ਸਿਖ ਗੁਰੂ ਸਾਹਿਬ ਜੀ ਲਈ ਕੀਮਤੀ ਊਨੀ ਸ਼ਾਮਿਆਨਾ ਲੈਕੇ ਹਾਜ਼ਰ ਹੋਇਆ ਸੀ। ਬਾਅਦ ਵਿਚ ਇਸਦੇ ਘਰ ਦੋ ਪੁਤਰ ਗੁਰੂ ਸਾਹਿਬ ਦੀ ਕਿਰਪਾ ਨਾਲ ਹੋਏ ਅਤੇ ਇਹੀ ਗੁਰ ਸਿਖ ਗੁਰ ਦਰਬਾਰ ਵਿਚ ਪਸ਼ਮੀਨੇ ਦਾ ਦੋਹਰਾ ਤੰਬੂ ਲੈਕੇ ਹਾਜ਼ਰ ਹੋਇਆ ਸੀ ਜਿਸ ਵਿਚ ਸੋਨੇ ਅਤੇ ਚਾਂਦੀ ਦੀਆਂ ਤਾਰਾਂ ਦੀ ਬੁਣਤੀ ਕੀਤੀ ਹੋਈ ਸੀ ਅਤੇ ਇਸਦੇ

ਬਰਾਬਰ ਕੋਈ ਹੋਰ ਬਹੁਮੁਲਾ ਤੋਹਫ਼ਾ ਹਿੰਦੋਸਤਾਨ ਦੇ ਸ਼ਾਹੀ ਖਜ਼ਾਨੇ ਵਿਚ ਵੀ ਨਹੀਂ ਸੀ ।੬

ਸੰਮਤ ੧੭੩੯ ਬਿਕਰਮੀ ਦੀ ਵਿਸਾਖੀ ਸੀ ਕਿ ਜਦੋਂ ਭਾਈ ਨੰਦ ਲਾਲ ਜੀ ਮੁਲਤਾਨ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਹਾਜ਼ਰ ਹੋਏ ਅਤੇ ਗੁਰਸਿਖਿਆ ਲੈਕੇ ਗੁਰ ਸਿਖ ਸਜੇ ਅਤੇ ਗੁਰੂ ਜੀ ਨੂੰ ਉਹਨਾਂ ਨੇ ਪੁਸਤਕ "ਬੰਦਗੀ ਨਾਮਾ" ਭੇਂਟ ਕੀਤੀ। ਗੁਰੂ ਜੀ ਇਸਨੂੰ ਵਾਚਕੇ ਬਹੁਤ ਖੁਸ਼ ਹੋਏ ਅਤੇ ਇਸਦਾ ਨਾਮ "ਜ਼ਿੰਦਗੀ ਨਾਮਾ" ਰਖ ਦਿਤਾ ੭। ਸੰਮਤ ੧੭੪੧ (੧੬੮੪ ਈਸਵੀ) ਨੂੰ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੀ ਸ਼ਾਦੀ ਸ੍ਰੀ ਰਾਮਸ਼ਰਨ ਜੀ ਦੀ ਸਪੁਤਰੀ ਮਾਤਾ ਸੁੰਦਰੀ ਜੀ ਨਾਲ ਹੋਈ ੮। ਸੰਮਤ ੧੭੪੮ ਬਿਕਰਮੀ (੧੬੯੧ ਈਸਵੀ) ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਇਸ਼ ਵਾਰ ਦੀ ਵਿਸਾਖੀ ਰਵਾਲਸਰ ਮਨਾਉਣ ਦਾ ਫੈਸਲਾ ਕੀਤਾ ਅਤੇ ਚੰਬੇ ਦੀ ਰਾਣੀ ਨੂੰ ਗੁਰ ਸਿਖਿਆ ਦਿਤੀ ਤੇ ਆਪਣੇ ਤੀਰ ਨਾਲ ਅਸ਼ੀਰਵਾਦ ਦਿਤੀ ਸੀ ।੯

੧੭੫੨ ਬਿਕਰਮੀ (੧੬੯੫ ਈਸਵੀ) ਦੀ ਵਿਸਾਖੀ ਨੂੰ ਸੰਗਤਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲ ਫਰਿਆਦ ਕੀਤੀ ਕਿ ਬਜਰੂੜ ਦੇ ਜ਼ਾਲਮ ਰੰਗੜਾਂ ਨੇ ਉਹਨਾਂ ਦਾ ਮਾਲ ਅਸਬਾਬ ਲੁਟ ਲਿਆ ਹੈ ਤਾਂ ਗੁਰੂ ਜੀ ਨੇ ਛੇਤੀ ਹੀ ਉਹਨਾਂ ਦੀ ਸੁਧਾਈ ਕੀਤੀ ਅਤੇ ਸੰਗਤ ਦਾ ਲੁਟਿਆ ਮਾਲ ਵਾਪਸ ਦਿਵਾਇਆ ੧੦। ਕਈ ਇਤਹਾਸਕਾਰ ਕੁਝ ਜਨਮ ਸਾਖੀਆਂ ਦੇ ਅਧਾਰ ਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਵੀ ਵਿਸਾਖ ਮਹੀਨੇ ਦਾ ਹੋਇਆ ਮੰਨਦੇ ਹਨ ।੧੧

੧੬੯੯ ਈਸਵੀ ਦੇ ਵਿਸਾਖੀ ਵਾਲੇ ਦਿਨ ਦਸਮ ਗੁਰੂ ਜੀ ਨੇ ਅਨੰਦਪੁਰ ਸਾਹਿਬ ਵਿਖੇ ਖਾਲਸਾ ਪੰਥ ਦੀ ਸਾਜਨਾ ਕੀਤੀ ਅਤੇ ਪੰਜ ਪਿਆਰਿਆਂ ਦੀ ਚੋਣ ਕੀਤੀ ਸੀ । ਸੰਮਤ ੧੭੬੩ ਬਿਕਰਮੀ (੧੭੦੬ ਈਸਵੀ) ਦੀ ਵਿਸਾਖੀ ਵੀ ਸਿਖ ਇਤਹਾਸ ਵਿਚ ਖਾਸ ਅਹਿਮੀਅਤ ਰਖਦੀ ਹੈ । ਇਸ ਸਮੇਂ ਗੁਰੂ ਜੀ ਤਲਵੰਡੀ ਸਾਬੋ ਕੀ ਵਿਖੇ ਸਨ ਅਤੇ ਇਥੇ ਹੀ ਆਪ ਜੀ ਨੇ ਆਪਣਾ ਕਮਰਕੱਸਾ ਖੋਲਿਆ ਅਤੇ ਭਾਈ ਮਨੀ ਸਿੰਘ ਜੀ ਕੋਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੀ ਲਿਖਾਈ ਕਰਵਾਈ ।੧੨

ਸਮਾਣਾ, ਸਢੌਰਾ, ਸਹਾਰਨਪੁਰ ਆਦਿਕ ਨੂੰ ਜਿਤਦਾ ਹੋਇਆ ਬੰਦਾ ਬਹਾਦਰ ੧੭੬੭ ਬਿਕਰਮੀ (੧੭੧੪ ਈਸਵੀ) ਦੀ ਵਿਸਾਖੀ ਨੂੰ ਅੰਮ੍ਰਿਤਸਰ ਪੁਜਾ ਅਤੇ ਸ਼ਾਹੀ ਦਰਬਾਰ ਸਜਾਇਆ ਅਤੇ ਸਿਖਾਂ ਨੂੰ ਉਚੀ ਜਗ੍ਹਾ ਬੈਠਕੇ ਦਰਸ਼ਨ ਦਿਤੇ ੧੩। ਬੰਦਾ ਬਹਾਦਰ ਜੀ ਦੇ ਸ਼ਹੀਦ ਹੋਣ ਤੋਂ ਬਾਅਦ ਤੱਤ ਖਾਲਸਾ ਅਤੇ ਬੰਦਈ ਖਾਲਸਾ ਵਿਚ ਝਗੜਾ ਉਠ ਖਲੋਇਆ। ਬੰਦਈ ਖਾਲਸਾ ਵਾਲੇ ਬੰਦਾ ਬਹਾਦਰ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਉਤਰਾਧਿਕਾਰੀ ਮੰਨਦੇ ਸਨ ਅਤੇ 'ਫਤਹਿ ਦਰਸ਼ਨ' ਦਾ ਨਾਹਰਾ ਲਾਉਂਦੇ । ਇਹ ਝਗੜਾ ਬਹੁਤ ਵਧ ਗਿਆ। ਆਖੀਰ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਝਗੜਾ ਨਿਪਟਾਉਣ ਲਈ ਸ੍ਰੀ ਅੰਮ੍ਰਿਤਸਰ ਵਿਖੇ ਭੇਜਿਆ। ਭਾਈ ਮਨੀ ਸਿੰਘ ਜੀ ਨੇ ਦੋਹਾਂ ਗਰੁਪਾਂ ਨੂੰ ਰਾਜੀ ਕੀਤਾ ਕਿ ਦੋ ਪਰਚੀਆਂ ਜਿਹਨਾ ਉਪਰ ਦੋਹਾਂ ਦੇ ਨਾਮ ਲਿਖੇ ਹੋਣਗੇ, ਸਰੋਵਰ ਵਿਖੇ ਹਰਿ ਕੀ ਪਉੜੀ ਵਿਚ ਸੁਟ ਦਿਤੀਆਂ ਜਾਣਗੀਆਂ ਅਤੇ ਜਿਸਦੀ ਪਰਚੀ ਤਰਦੀ ਰਹੇਗੀ, ਉਹ ਗਰੁਪ ਜਿਤਿਆ ਹੋਇਆ ਸਮਝਿਆ ਜਾਵੇਗਾ । ਇਹ ਘਟਨਾ ੧੭੭੮ ਬਿਕ੍ਰਮੀ (੧੭੨੧ ਈਸਵੀ) ਨੂੰ ਵਾਪਰੀ ਸੀ ਜਿਸ ਵਿਚ ਤੱਤ ਆਲਸਾ ਨੂੰ ਜਿਤ ਹੋਈ ।੧੪

ਸਿਖਾਂ ਉਪਰ ਮੁਗਲ ਸਰਕਾਰ ਜ਼ੁਲਮ ਕਰ ਕਰਕੇ ਤੰਗ ਆ ਚੁਕੀ ਸੀ ਪਰ ਸਿਖਾਂ ਨੂੰ ਦਬਾਉਣਾ ਔਖਾ ਹੋ ਗਿਆ ਸੀ। ਅਖੀਰ ਸੂਬੇਦਾਰ ਜ਼ਕਰੀਆ ਖਾਨ ਨੇ ਭਾਈ ਸੁਬੇਗ ਸਿੰਘ ਦੇ ਰਾਹੀਂ ਭਾਈ ਕਪੂਰ ਸ਼ਿੰਘ ਜੀ ਨੂੰ ਜਗੀਰ ਦੇਣ ਦਾ ਫੈਸਲਾ ਕੀਤਾ ਜੋ ਕਿ ਲਾਹੌਰ ਦੇ ਸੂਬੇਦਾਰ ਜ਼ਕਰੀਆ ਖਾਨ ਦੀ ਪਾਲਸੀ ਸੀ। ਸ੍ਰੀ ਅਕਾਲ ਤਖਤ ਸਾਹਿਬ ਤੇ ਜਥੇਦਾਰਾਂ ਨੇ ਕਾਫੀ ਸੋਚ ਵਿਚਾਰ ਕੀਤੀ ਤੇ ਫਿਰ ਸਰਦਾਰ ਕਪੂਰ ਸਿੰਘ ਜੀ ਨੇ ੧੭੯੦ ਬਿਕਰਮੀ (੧੭੩੩ ਈਸਵੀ) ਨੂੰ ਵਿਸਾਖੀ ਵਾਲੇ ਦਿਨ ਜਗੀਰ ਦਾ ਪਟਾ ਪ੍ਰਵਾਨ ਕੀਤਾ ।੧੫

ਸੰਮਤ ੧੮੦੩ ਬਿਕ੍ਰਮੀ (੧੭੪੬ ਈਸਵੀ) ਨੂੰ ਸਿਖ, ਗੁਰਦੁਆਰਾ ਰੋੜੀ ਸਾਹਿਬ ਵਿਖੇ ਵਿਸਾਖੀ ਦਾ ਮੇਲਾ ਮਨਾਉਣਾ ਚਾਹੁੰਦੇ ਸਨ। ਦੀਵਾਨ ਲਖਪਤ ਰਾਏ ਦੇ ਭਰਾ ਜਸਪਤ ਰਾਏ ਨੇ ਸਿਖਾਂ ਤੇ ਹਮਲਾ ਕਰ ਦਿਤਾ ਪਰ ਸਿਖਾ ਨੇ ਉਸਨੂੰ ਅਸਾਨੀ ਨਾਲ ਹਰਾ ਦਿਤਾ ਅਤੇ ਨਿਬੋਹ ਸਿੰਘ ਨਾਮੀ ਇਕ ਗੁਰਸਿਖ ਨੇ ਉਸਦਾ ਸਿਰ ਧੜ ਤੋਂ ਅੱਡ ਕਰ ਦਿਤਾ- । ਇਸ ਘਟਨ ਤੋਂ ਖਾਰ ਖਾਕੇ ਦੀਵਾਨ ਲਖਪਤ ਰਾਏ ਨੇ ਕਾਹਨੂੰਵਾਨ ਦੇ ਛੰਭ ਵਿਚ ਕਤਲੇ ਆਮ ਮਚਾਈ ਸੀ।

੧੭੬੩ ਈਸਵੀ ਨੂੰ ਜਦੋਂ ਖਾਲਸਾ, ਅੰਮ੍ਰਿਤਸਰ ਵਿਖੇ ਵਿਸਖੀ ਦਾ ਤਿਉਹਾਰ ਮਨਾਉਣ ਲਈ ਜੁੜਿਆ ਤਾਂ ਕੁਝ ਕਸੂਰ ਦੇ ਬ੍ਰਾਹਮਣਾਂ ਨੇ ਆਕੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਕੋਲ ਪੁਕਾਰ ਕੀਤੀ ਕਿ ਕਸੂਰ ਦਾ ਸੂਬੇਦਾਰ ਉਸਮਾਨ ਖਾਨ ਉਹਨਾਂ ਦੀ ਲੜਕੀ ਜਬਰਦਸਤੀ ਚੁਕ ਕੇ ਲੈ ਗਿਆ ਹੈ। ਆਪ ਜੀ ਨੇ ਕੁਝ ਸਿਖ ਲੈਕੇ ਕਸੂਰ ਦੇ ਜ਼ਾਲਮ ਸਰਦਾਰ ਤੋਂ ਬ੍ਰਾਹਮਣ ਦੀ ਕੰਨਿਆਂ ਛੁਡਵਾ ਲਿਆਂਦੀ ।

੧੭੬੮ ਈਸਵੀ ਨੂੰ ਜਲਾਲਾਬਾਦ ਲੋਹਾਰੀ ਦੇ ਹਾਕਮ ਵਿਰੁਧ ਵਿਸਾਖੀ ਵਾਲੇ ਦਿਨ ਗੁਰਮਤਾ ਸੋਧਕੇ ਉਸਨੂੰ ਸਬਕ ਸਿਖਾਉਣ ਲਈ ਚੜ੍ਹਾਈ ਕੀਤੀ ਅਤੇ ਉਸ ਤੋਂ ਕੀਤੀਆਂ

ਗਈਆਂ ਵਧੀਕੀਆਂ ਦਾ ਬਦਲਾ ਲਿਆ ।

੧੭੭੬ ਈਸਵੀ ਨੂੰ ਵਿਸਾਖੀ ਵਾਲੇ ਦਿਨ ਕਰਮ ਸਿੰਘ ਨਿਰਮਲੇ ਨੇ ਜਮਨਾ ਦੇ ਕੰਢੇ ਜਾਬਤਾ ਖਾਂ ਅਤੇ ਉਸਦੇ ਪੁਤਰ ਗੁਲਾਮ ਕਾਦਰ ਰੋਹੇਲੇ ਨੂੰ ਅੰਮ੍ਰਿਤ ਛਕਾਇਆ ਜੋ ਕਿ ਪੂਰਨ ਗੁਰਸਿਖ ਹੋ ਨਿਬੜਿਆ । ਲੋਕ ਸਾਹਿਤ ਵਿਚ ਇਸਦਾ ਜ਼ਿਕਰ ਇਸ ਪ੍ਰਕਾਰ ਆਉਂਦਾ ਹੈ:-

ਇਕ ਗੁਰੂ ਦਾ ਐਸਾ ਚੇਲਾ ।
ਅੱਧਾ ਸਿਖ ਅੱਧਾ ਰੁਹੇਲਾ ।

੧੭੬੧ ਈਸਵੀ ਦੀ ਵਿਸਾਖੀ ਨੂੰ ਸਿਖਾਂ ਨੇ ਗੁਰਮਤਾ ਸੋਧਿਆ ਕਿ ਲਾਹੌਰ ਨੂੰ ਜਿਤਣ ਦਾ ਉਪਰਾਲਾ ਕਰਨਾ ਚਾਹੀਦਾ ਹੈ ਅਤੇ ਜਿਤਕੇ ਹੀ ਦਮ ਲੈਣਾ ਹੈ । ੧੭੬੨ ਈਸਵੀ ਨੂੰ ਵਡਾ ਘਲੂਘਾਰਾ ਵਾਪਰਨ ਦੇ ਬਾਵਜੂਦ ਵੀ ਸਿਖ ਅੰਮ੍ਰਿਤਸਰ ਵਿਚ ਵਿਸਾਖੀ ਦਾ ਤਿਉਹਾਰ ਹੁੰਮ ਹੁੰਮਾਕੇ ਮਨਾਉਣ ਲਈ ਪਹੁੰਚੇ, ਜਿਸ ਤੋਂ ਅਹਿਮਦ ਸ਼ਾਹ ਅਬਦਾਲੀ ਨੇ ਖਾਰ ਖਾਕੇ ਸ੍ਰੀ ਹਰਿਮੰਦਰ ਨੂੰ ਬਰੂਦ ਨਾਲ ਉਡਾਉਣ ਦੀ ਨੀਤ ਧਾਰ ਲਈ ।

੧੮੦੦ ਈਸਵੀ ਤੋਂ ਇਕ ਸਾਲ ਪਹਿਲਾਂ ਲਾਹੌਰ ਸ਼ਹਿਰ ਨੂੰ ਮਹਾਰਾਜਾ ਰਣਜੀਤ ਸਿੰਘ ਫਤਿਹ ਕਰ ਚੁਕਾ ਸੀ । ਸੋ ਇਸ ਸਾਲ ਦੀ ਵਿਸਾਖੀ ਨੂੰ ਮਹਾਰਾਜੇ ਨੇ ਆਪਣੇ ਆਪ ਨੂੰ ਮਹਾਰਾਜਾ ਘੋਸ਼ਿਤ ਕੀਤਾ ਅਤੇ ਇਹ ਰਸਮ ਨੂੰ ਬਾਬਾ ਸਾਹਿਬ ਸਿੰਘ ਬੇਦੀ ਊਨੇ ਵਾਲਿਆਂ ਨੇ ਅਦਾ ਕੀਤਾ । ੧੮੩੨ ਈਸਵੀ ਨੂੰ ਸਿਖ ਅਮ੍ਰਿਤਸਰ ਇਕਤਰ ਹੋਏ ਅਤੇ ਇਕ ਚਾਦਰ ਵਿਛਾਕੇ ੭ ਲਖ ਰੁਪਿਆ ਇਕਠਾ ਕੀਤਾ ਜਿਸ ਨਾਲ ਸ੍ਰੀ ਹਰਿਮੰਦਰ ਸਾਹਿਬ ਦੀ ਮੁਰੰਮਤ ਭਾਈ ਦੇਸ ਰਾਜ ਜੀ ਦੀ ਨਿਗਰਾਨੀ ਹੇਠ ਸ਼ੁਰੂ ਹੋਈ ।

੧੮੫੭ ਈਸਵੀ ਦੀ ਵਿਸਾਖੀ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ "ਸੰਤ ਖਾਲਸਾ " ਦੀ ਸਾਜਨਾ ਕੀਤੀ ਅਤੇ ਪੰਜ ਸਿੰਘਾਂ ਦੀ ਚੋਣ ਕੀਤੀ ਅਤੇ ਸਿਖੀ ਵਿਚ ਆ ਰਹੀ ਗਿਰਾਵਟ ਨੂੰ ਦੂਰ ਕੀਤਾ ਅਤੇ ਅੰਗਰੇਜ ਸਰਕਾਰ ਖਿਲਾਫ਼ ਨਾ ਮਿਲਵਰਤਣ ਅੰਦੋਲਨ ਚਲਾਇਆ ਅਤੇ ਅੰਗਰੇਜੀ ਵਸਤਾਂ ਦਾ ਬਾਈਕਾਟ ਕੀਤਾ

੧੯੦੪ ਈਸਵੀ ਦੀ ਵਿਸਾਖੀ ਨੂੰ ਅੰਮ੍ਰਿਤਸਰ ਵਿਖੇ ਖਾਲਸਾ ਕਾਲਜ ਦੀ ਪ੍ਰਫੁਲਤਾ ਲਈ ਇਕਠ ਹੋਇਆ ਜਿਸ ਵਿਚ ਪੰਜਾਬ ਦਾ ਲਾਟ ਵੀ ਸ਼ਾਮਲ ਸੀ ਤਾਂ ਨਾਭੇ ਦੇ ਮਹਾਰਾਜਾ ਹੀਰਾ ਸਿੰਘ ਨੇ ਖਾਲਸਾ ਕਾਲਜ ਲਈ ਮੰਗਤਾ ਬਣਕੇ ਝੋਲੀ ਅੱਡੀ ਅਤੇ ਮਾਇਆ ਇਕੱਤਰ ਕੀਤੀ । ੧੮੮੫ ਈਸਵੀ ਨੂੰ ਵਿਸਾਖੀ ਵਾਲੇ ਦਿਨ ਰਾਵਲਪਿੰਡੀ ਤੋਂ 'ਗੁਰਮਤਿ ਪ੍ਰਕਾਸ਼' ਰਿਸਾਲਾ ਛਪਣਾ ਸ਼ੁਰੂ ਹੋਇਆ ਜੋ ਕਿ ਸਿੰਘ ਸਭੀਆਂ ਦਾ ਪਤਰ ਸੀ ਅਤੇ ਬਾਬਾ ਖੇਮ ਸਿੰਘ ਬੇਦੀ ਦੇ ਧੜੇ ਨਾਲ ਸੰਬੰਧ ਰਖਦਾ ਸੀ ਜੋ ਕਿ ਪੰਜਾਬੀ ਅਤੇ ਉਰਦੂ ਦੋਨਾਂ ਭਾਸ਼ਾਵਾਂ ਵਿਚ ਛਪਦਾ ਸੀ । ੧੮੯੩ ਈਸਵੀ ਦੀ ਵਿਸਾਖੀ ਵਾਲੇ ਦਿਨ 'ਗੁਰਮੁਖੀ ਅਖਬਾਰ' ਸਿੰਘ ਸਭਾ ਅੰਮ੍ਰਿਤਸਰ ਵਲੋਂ ਛਪਣਾ ਸ਼ੁਰੂ ਹੋਇਆ ।

੧੯੦੪ ਈਸਵੀ ਦੀ ਵਿਸਾਖੀ ਨੂੰ ਖਾਲਸਾ ਯੰਗਮੈਨ ਐਸੋਸੀਏਸ਼ਨ ਵਲੋਂ "ਖਾਲਸਾ ਯੰਗਮੈਨ" ਮੈਗਜ਼ੀਨ ਤ੍ਰੈਮਾਸਿਕ ਛਪਣਾ ਸ਼ੁਰੂ ਹੋਇਆ ਜਿਸਦੇ ਐਡੀਟਰ ਅਰਜਨ ਸਿੰਘ ਬੀ.ਏ. ਸਨ । ੧੯੧੨ ਈਸਵੀ ਦੇ ਵਿਸਾਖੀ ਵਾਲੇ ਦਿਨ ਗਿਆਨੀ ਹੀਰਾ ਸਿੰਘ ਦਰਦ ਦੀ ਸਰਪ੍ਰਸਤੀ ਹੇਠ ਪ੍ਰਸਿਧ ਰਿਸਾਲਾ "ਫੁਲਵਾੜੀ" ਛਪਣਾ ਸ਼ੁਰੂ ਹੋਇਆ । ੧੯੧੮ ਦੀ ਵਿਸਾਖੀ ਨੂੰ 'ਚੰਦਰ' ਮਾਸਿਕ ਰਸਾਲਾ ਛਪਣਾ ਸ਼ੁਰੂ ਹੋਇਆ ਜੋ ਕਿ ਥੋੜੀ ਦੇਰ ਬਾਅਦ ਹੀ ਬੰਦ ਹੋ ਗਿਆ ਸੀ । ੧੯੧੯ ਈਸਵੀ ਦੀ ਵਿਸਾਖੀ ਨੂੰ ਅੰਮ੍ਰਿਤਸਰ ਵਿਖੇ ਜਲ੍ਹਿਆਂ ਵਾਲੇ ਬਾਗ ਵਿਚ ਨਿਹੱਥੇ ਇਕਠੇ ਹੋਏ ਲੋਕਾਂ ਉਪਰ ਜਨਰਲ ਡਾਇਰ ਨੇ ਗੋਲੀ ਚਲਾਈ ਅਤੇ ਲਾਸ਼ਾਂ ਦੇ ਢੇਰ ਲਗਾ ਦਿਤੇ । ੧੯੨੩ ਈਸਵੀ ਦੀ ਵਿਸਾਖੀ ਨੂੰ "ਨਿਰੋਲ ਖਾਲਸਾ" ਪਤਰ ਜਲੰਧਰ ਤੋਂ ਪ੍ਰਕਾਸ਼ਤ ਹੋਣਾ ਸ਼ੁਰੂ ਹੋਇਆ ਜਿਣਦੇ ਸੰਪਦਕ ਸਰਦਾਰ ਲੱਖਾਂ ਸਿੰਘ ਬਜਾਜ ਸਨ ।

੧੯੨੪ ਈਸਵੀ ਦੀ ਵਿਸਾਖੀ ਨੂੰ ਪੰਜ ਸੌ ਸਿੰਘਾਂ ਦਾ ਸ਼ਹੀਦੀ ਜਥਾ ਜੈਤੋ ਦੇ ਮੋਰਚੇ ਤੇ ਜਾਣ ਲਈ ਸ੍ਰੀ ਅੰਮ੍ਰਿਤਸਰ ਪੁਜਾ । ੧੯੩੪ ਈਸਵੀ ਦੀ ਵਿਸਾਖੀ ਨੂੰ ਬਰਮਾ ਵਿਚ ਵਸਦੇ ਸਿਖਾਂ ਵਲੋਂ "ਬਰਮਾ ਦਰਪਨ" ਸਮਾਚਾਰ ਪਤਰ ਪ੍ਰਕਾਸ਼ਤ ਹੋਣਾ ਅਰੰਭ ਹੋਇਆ । ੧੯੫੧ ਈਸਵੀ ਦੇ ਵਿਸਾਖੀ ਵਾਲੇ ਦਿਨ ਸਰਦਾਰ ਪ੍ਰੀਤਮ ਸਿੰਘ ਚਾਹਲ ਵਲੋਂ "ਜੀਵਨ ਪ੍ਰੀਤੀ" ਰਿਸਾਲਾ ਪਟਿਆਲੇ ਤੋਂ ਪ੍ਰਕਾਸ਼ਤ ਹੋਣਾ ਸ਼ੁਰੂ ਹੋਇਅ ।

੧੯੭੮ ਦੀ ਵਿਸਾਖੀ ਨੂੰ ਅੰਮ੍ਰਿਤਸਰ ਵਿਖੇ ਨਿਰੰਕਾਰੀ ਸਮਾਗਮ ਦਾ ਵਿਰੋਧ ਕਰਨ ਗਏ ੧੩ ਸਿਖ ਮਾਰੇ ਗਏ । ਇਸ ਘਟਨਾ ਨੇ ਪੰਜਾਬ ਵਿਚ ਨਵੇਂ ਦੁਖਾਂਤ ਦਾ ਮੁਢ ਬੱਝਾ ।

ਇਹ ਖੁਝ ਕੁ ਤੱਤ ਮੈਂ ਇਤਿਹਾਸਕ ਪੁਸਤਕਾਂ 'ਚੋਂ ਇਕਠੇ ਕੀਤੇ ਹਨ ਜੋ ਕਿ ਵਿਸਾਖੀ ਦੇ ਦਿਹਾੜੇ ਦੀ ਮਹੱਤਤਾ ਨੂੰ ਉਜਾਗਰ ਕਰਦੇ ਹਨ ।

ਅੰਤਿਕਾ

੧. ਡਾਕਟਰ ਸਾਹਿਬ ਸਿੰਘ—ਗੁਰੂ ਨਾਨਕ ਦੇਵ ਐਂਡ ਹਿਜ਼ ਰੀਲੀਜਨ — ਪੰਨਾ ੩੭

੨. ਗਿਆਨੀ ਗਿਆਨ ਸਿੰਘ — ਤਵਾਰੀਖ ਗੁਰੂ ਖਾਲਸਾ — ਭਾਗ ਪਹਿਲਾ, ਪੰਨਾ ੩੩੩ ਅਤੇ ਭਾਈ ਕਾਹਨ ਸਿੰਘ ਨਾਭਾ —ਮਹਾਨ ਕੋਸ਼ — ਪੰਨਾ ੧੧੧੦ ਅਤੇ ਗਿਆਨੀ ਈਸ਼ਰ ਸਿੰਘ ਨਾਰਾ ਵਿਸਾਖ ਨਹੀ ਕਤਕ — ਨਾਰਾ

ਪਬਲੀਕੇਸ਼ਨਜ ਦਿਲੀ

੩. ਸਰਦਾਰ ਖਜਾਨ ਸਿੰਘ — ਹਿਸਟਰੀ ਆਫ ਦੀ ਸਿਖ ਰੀਲੀਜਨ — ਹਿਸਾ ਪਹਿਲਾ, ਪੰਨਾ ੧੫੩, ਭਾਸ਼ਾ ਵਿਭਾਗ ਪੰਜਾਬ, ਪਟਿਆਲਾ

੪. ਗਿਆਨੀ ਗਿਆਨ ਸਿੰਘ — ਤਵਾਰੀਖ ਗੁਰੂ ਖਾਲਸਾ — ਭਾਸ਼ਾ ਵਿਭਾਗ ਪੰਜਾਬ, ਪਟਿਆਲਾ

੫. —ਉਹੀ ਪੰਨਾ ੭੬੨

੬. ਪ੍ਰਿੰਸੀਪਲ ਸਤਬੀਰ ਸਿੰਘ — ਪੁਰਖ ਭਗਵੰਤ — ਨਿਊ ਬੁਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ

੭ ਉਹੀ — ਬਾਵਾ ਸਰੂਪ ਦਾਸ ਭੱਲਾ — ਮਹਿਮਾ ਪ੍ਰਕਾਸ਼ — ਭਾਗ ਪਹਿਲਾ, ਪੰਨਾ ੭੭੫.

੮. ਭਾਈ ਸੰਤੋਖ ਸਿੰਘ ਜੀ — ਗੁਰ ਪ੍ਰਤਾਪ ਸੂਰਜ, ਰੁਤ ੫ ਅੰਸੂ ੫

੯. ਪ੍ਰਿੰਸੀਪਲ ਸਤਬੀਰ ਸਿੰਘ — ਪੁਰਖ ਭਗਵੰਤ— ਪੰਨਾ ੧੦੬

੧੦. ਗਿਆਨੀ ਗਿਆਨ ਸਿੰਘ — ਤਵਾਰੀਖ ਗੁਰੂ ਖਾਲਸਾ — ਭਾਗ ਤੀਜਾ, ਪੰਨਾ ੮੫੪ ਅਤੇ ਭਾਈ ਵੀਰ ਸਿੰਘ — ਕਲਗੀਧਰ ਦਸਤਕਾਰ — ਪੂਰਬਾਰਧ, ਪੰਨਾ ੩੦੫

੧੧ ਡਾਕਟਰ ਰਤਨ ਸਿੰਘ ਜਗੀ — ਪੁਰਾਤਨ ਜਨਮ ਸਾਖੀ — ਅਤੇ ਡਾਕਟਰ ਕ੍ਰਿਪਾਲ ਸਿੰਘ — ਜਨਮ ਸਾਖੀ ਪਰੰਮਪਰਾ — ਪੰਜਾਬੀ ਯੂਨੀਵਰਸਟੀ, ਪਟਿਆਲਾ

੧੨. ਰਣਜੀਤ ਸਿੰਘ ਖੜਗ — ਸਪੋਕਸ ਮੈਨ ਵੀਕਲੀ, ਵਿਸਾਖੀ ਨੰਬਰ ੧੯੭੧, ਪੰਨਾ ੧੫

੧੩. ਸਰਦਾਰ ਖਜਾਨ ਸਿੰਘ — ਹਿਸਟਰੀ ਐਂਡ ਫਿਲਾਸਰੀ ਆਫ ਸਿਖ ਇਜ਼ਮ

੧੪. ਨਰਿੰਦਰ ਕਿਸਨ ਸਿਨਹਾ — ਰਾਈਜ ਆਫ ਸਿਖ ਪਾਵਰ —

੧੫. ਬਾਵਾ ਪ੍ਰੇਮ ਸਿੰਘ ਹੋਤੀ — ਜੀਵਨ ਬ੍ਰਿਤਾਂਤ ਨਵਾਬ ਕਪੂਰ ਸਿੰਘ — ਪੰਨਾ ੪੨ ਕ੍ਰਿਪਾਲ ਸਿੰਘ ਨਾਰੰਗ — ਪੰਜਾਬ ਦਾ ਇਤਿਹਾਸ —

★

ਕਹਾਣੀ

# ਗੁਰੂ ਕਾ ਲੰਗਰ

**—ਪ੍ਰੀਤਮ ਸਿੰਘ ਪੰਛੀ**

ਉਹ ਕਈ ਦਿਨਾਂ ਤੋਂ ਭੁੱਖਾ ਸੀ। ਉਸਨੂੰ ਸਾਧ ਬਨਣ ਤੋਂ ਬਾਅਦ ਅਜੀਬ ਕਿਸਮ ਦੇ ਹਾਲਾਤ ਨਾਲ ਆਢਾ ਲਾਉਣਾ ਪਿਆ ਸੀ। ਉਸਨੂੰ ਕਈ ਵਾਰ ਬਹੁਤ ਭੁੱਖਾ ਰਹਿਣਾ ਪੈਂਦਾ। ਕਈ ਵਾਰ ਜਦੋਂ ਢਿੱਡ ਭਰਨ ਨੂੰ ਮਿਲ ਜਾਂਦਾ ਤਾ ਇਕੱਠਾ ਹੀ ਖਾ ਜਾਂਦਾ ਅਤੇ ਕਸਬੇ ਦੇ ਬਾਹਰ ਕਿਸੇ ਇਕਾਂਤ ਜਗ੍ਹਾ ਕਿਸੇ ਰੁਖ ਦੀ ਛਾਵੇਂ ਸਾਰਾ ਦਿਨ ਲੇਟਿਆ ਰਹਿੰਦਾ। ਫਿਰ ਦੋ ਦਿਨ ਤੱਕ ਤਾਂ ਉਸਨੂੰ ਭੁੱਖ ਹੀ ਮਹਿਸੂਸ ਨਾ ਹੁੰਦੀ। ਪਰ ਤੀਜੇ ਦਿਨ ਜਦੋਂ ਢਿੱਡ ਵਿਚ ਚੂਹੇ ਨੱਚਣ ਲਗਦੇ ਤਾਂ ਉਹ ਬੇਚੈਨ ਹੋ ਜਾਂਦਾ। ਉਹ ਬਾਵਰਿਆ ਜਿਹਾ ਮੰਦਰਾਂ, ਠਾਕਰਦਵਾਰਿਆਂ ਅੱਗੇ ਕਿਸੇ ਦੇ ਤਰਸ ਖਾ ਜਾਣ ਦੀ ਉਮੀਦ ਲੈਕੇ ਖਲੋਤਾ ਰਹਿੰਦਾ। ਜੇ ਕਿਸੇ ਦੀ ਨਜ਼ਰ ਪੈ ਜਾਂਦੀ ਤਾਂ ਉਸਨੂੰ ਖਾਣ ਨੂੰ ਕੁਝ ਮਿਲ ਜਾਂਦਾ। ਪਰ ਤਸੱਲੀ ਨਾ ਹੁੰਦੀ ਅਤੇ ਇਕਾਂਤ ਵਿਚ ਜਾਕੇ ਕਰਤਾਰੋ ਨੂੰ ਯਾਦ ਕਰਕੇ ਰੋਂਦਾ ਰਹਿੰਦਾ। ਕਰਤਾਰੋ ਦੇ ਹੱਥਾਂ ਦੇ ਪੱਕੇ ਪਰਾਉਂਠੇ, ਮੱਕੀ ਦੀ ਰੋਟੀ ਤੇ ਸਰ੍ਹੋਂ ਦਾ ਸਾਗ ਉਸਨੂੰ ਯਾਦ ਆਉਂਦੇ।

ਉਸਨੂੰ ਸਾਥੀ ਤੇਜਾ ਸਾਧ ਕਹਿੰਦੇ। ਉਹ ਦੂਜੇ ਦਰਜੇ ਦਾ ਸਾਧ ਕਹਾਉਂਦਾ। ਮੈਲੇ ਕਪੜੇ, ਸਿਰ ਤੇ ਉਲਝੀਆਂ ਜੱਟਾਂ ਤੇ ਪੈਰਾਂ ਵਿਚ ਟੁੱਟੀ ਚੱਪਲ। ਲੋਕ ਅਜਿਹੇ ਸਾਧ ਨੂੰ ਟੁੱਟਪੂੰਜੀਆ ਸਾਧ ਕਹਿੰਦੇ ਸਨ ਜਿਸਨੂੰ ਨਾ ਕਪੜੇ ਪਹਿਨਣ ਦਾ ਚੱਜ ਸੀ ਤੇ ਨਾ ਮੰਗਕੇ ਖਾਣ ਦਾ।

ਅਸਲ ਵਿਚ ਉਹ ਤੇਜਾ ਜੱਟ ਹੀ ਤਾਂ ਸੀ। ਸਾਧ ਤਾਂ ਉਸਨੂੰ ਮਜਬੂਰੀ ਨੇ ਬਣਾ ਦਿਤਾ ਸੀ। ਫਿਰ ਸਾਧਾਂ ਵਾਲੇ ਤੌਰ ਤਰੀਕੇ ਵੀ ਤਾਂ ਉਹ ਨਹੀਂ ਸੀ ਸਿਖ ਸਕਿਆ। ਉਹ ਸਾਧਾਂ ਦੇ ਕਈ ਡੇਰਿਆਂ ਵਿਚ ਗਿਆ ਸੀ। ਉਸਨੂੰ ਕੋਈ ਓਪਰਾ ਜਿਹਾ ਬੰਦਾ ਸਮਝਕੇ ਦੁਰਕਾਰ ਦਿਤਾ ਜਾਂਦਾ ਰਿਹਾ ਸੀ। ਸ਼ਕਲ ਸੂਰਤ ਤੋਂ ਉਹ ਸਾਧ ਨਹੀਂ ਤੇਜਾ ਜੱਟ ਹੀ ਲੱਗਦਾ ਸੀ।

ਭਰ ਜੁਆਨੀ ਵਿਚ ਉਹ ਆਪਣੀ, ਮਤਰੇਈ ਮਾਂ ਦੇ ਦੁਖੋਂ ਘਰ ਤੋਂ ਨਿਕਲ ਆਇਆ ਸੀ ਅਤੇ ਦਰ ਦਰ ਭਟਕਣ ਬਾਅਦ ਹਮੀਰਪੁਰ ਦੇ ਨੰਬਰਦਾਰ ਪ੍ਰੀਤੇ ਦੇ ਘਰ ਟਿਕ ਗਿਆ ਸੀ। ਜਾਤ ਬਿਰਾਦਰੀ ਦਾ ਹੋਣ ਕਰਕੇ ਉਸ ਘਰ ਦਾ ਚੌਧਰੀ ਬਣ ਗਿਆ ਸੀ। ਪ੍ਰੀਤਾ ਨੰਬਰਦਾਰ ਕਮਜ਼ੋਰ ਜਿਹਾ ਬੰਦਾ ਸੀ, ਇਸ ਲਈ ਉਸਦੀ ਘਰ ਵਾਲੀ ਤੇਜੇ ਵਲ ਝੁਕ ਗਈ ਸੀ ਅਤੇ ਦੋਹਾਂ ਵਿਚ ਪਿਆਰ ਵਧ ਗਿਆ ਸੀ। ਇਸ ਤਰ੍ਹਾਂ ਉਸ ਨੇ ਜ਼ਿੰਦਗੀ ਦਾ ਬਹੁਤ ਸਾਰਾ ਸਮਾਂ ਪ੍ਰੀਤੇ ਦੇ ਘਰ ਬਿਤਾਇਆ ਸੀ। ਕਰਤਾਰੋ ਜਦੋਂ ਇਕ ਸਾਲ ਬਰਸਾਤਾਂ ਵਿਚ ਤੇਈਏ ਤਾਪ ਨਾਲ ਮਰ ਗਈ ਸੀ ਤਾ ਉਸਦੇ ਜੁਆਨ ਹੋ ਰਹੇ ਮੁੰਡਿਆਂ ਦੀਆਂ ਨਜ਼ਰਾਂ ਬਦਲ ਗਈਆਂ ਸਨ ਅਤੇ ਉਹ ਆਪਣੀ ਢਲਦੀ ਉਮਰੇ ਅਨਜਾਣੇ ਰਾਹਾਂ ਤੇ ਠਿਲ੍ਹ ਪਿਆ ਸੀ।

ਅੱਜ ਉਹ ਚਾਰ ਦਿਨ ਤੋਂ ਭੁੱਖਾ ਸੀ। ਸੰਗਰੀਆ ਮੰਡੀ ਦੇ ਇਕ ਦੋ ਮੰਦਰਾਂ ਅਗੇ ਉਹ ਘੰਟਿਆਂ ਬੱਧੀ ਖਲੋਤਾ ਰਿਹਾ ਸੀ, ਪਰ ਉਸਨੂੰ ਕਿਸੇ ਨੇ ਨਹੀਂ ਸੀ ਗੌਲਿਆ ਅਤੇ ਇਹੋ ਸੁਨਣ ਨੂੰ ਮਿਲਿਆ ਸੀ—"ਕੰਮ ਕਰਨ ਦੇ ਮਾਰੇ ਸਾਧ ਬਨਣ ਨੂੰ ਆ ਜਾਂਦੇ ਨੇ। ਚਿਹਰੇ ਤੇ ਕੈਸਾ ਨੂਰ ਬਰਸ ਰਿਹਾ ਹੈ, ਸਾਲ ਭਰ ਤੋਂ ਜਿਵੇਂ ਮੂੰਹ ਹੀ ਨਾ ਧੋਤਾ ਹੋਵੇ।"

ਇਕ ਮਾਰਵਾੜੀ ਦੇ ਘਰੋਂ ਉਸਨੇ ਸਾਧਾਂ ਦੀ ਇਕ ਟੋਲੀ ਨਿਕਲਦੀ ਦੇਖੀ ਸੀ, ਸਫ਼ੈਦ ਦੁਧ ਧੁਲੇ ਕਪੜਿਆਂ ਵਿਚ। ਤੇਜਾ ਏਨਾ ਭੋਲਾ ਨਹੀਂ ਸੀ, ਉਨ੍ਹਾਂ ਵਿਚੋਂ ਬਹੁਤ ਸਾਰੇ ਦਿਖਾਵਾ ਕਰਦੇ ਲੱਗ ਰਹੇ ਸਨ, ਪਰ ਮਾਰਵਾੜਨਾਂ ਫਿਰ ਵੀ ਉਨ੍ਹਾਂ ਦੇ ਮਖਮਲੀ ਪੈਰਾਂ ਤੇ ਵਿਛ ਵਿਛ ਜਾਂਦੀਆਂ ਸਨ। ਉਸਨੇ ਜਦੋਂ ਆਪਣੇ ਕਪੜਿਆਂ ਅਤੇ ਮੈਲ ਜੰਮੇ ਕਪੜਿਆਂ ਵਲ ਦੇਖਿਆ ਸੀ ਤਾਂ ਉਥੋਂ ਖਿਸਕ ਗਿਆ ਸੀ। ਉਂਜ ਵੀ ਉਹ ਕਿਸੇ ਦੇ ਘਰ ਮੰਗਣ ਨੂੰ ਹੇਠੀ ਸਮਝਦਾ ਸੀ।

ਫਿਰ ਉਸਨੂੰ ਕਿਸੇ ਨੇ ਦਸਿਆ ਸੀ, ਅੱਜ ਮੰਡੀ ਦੇ ਗੁਰਦੁਆਰੇ ਵਿਚ ਲੰਗਰ ਹੈ। ਉਹ ਵੀ ਤਾਂ ਸਿੱਖਾਂ ਦੇ ਘਰ ਦਾ ਜੰਮ ਪਲ ਹੈ, ਕੀ ਹੋਇਆ ਜੇ ਘੋਨ ਮੋਨ ਹੋ ਗਿਆ ਸੀ। ਗੁਰੂ ਕਾ ਲੰਗਰ ਤਾਂ ਸਾਰਿਆਂ ਲਈ ਖੁਲ੍ਹਾ ਹੈ। ਉਹ ਕਈ ਵਾਰ ਇਨ੍ਹਾਂ ਗੁਰੂ ਕੇ ਲੰਗਰਾਂ ਵਿਚ ਜਾ ਚੁਕਾ ਸੀ ਅਤੇ ਜੋ ਤ੍ਰਿਪਤੀ ਉਸਨੂੰ ਗੁਰੂ ਕੇ ਲੰਗਰ ਤੋਂ ਮਿਲੀ ਸੀ, ਹੋਰ ਕਿਧਰੋਂ ਨਹੀਂ।

ਉਹ ਢਿੱਡ ਭਰਨ ਦੀ ਉਮੀਦ ਲੈਕੇ ਮੰਡੀ ਤੋਂ ਬਾਹਰਵਾਰ ਬਣੇ ਗੁਰਦੁਆਰੇ ਵਲ ਚਲ ਗਿਆ। ਦੂਰੋਂ ਉਸਨੇ ਦੇਖਿਆ, ਗੁਰਦੁਆਰੇ ਦੇ ਸਾਹਮਣੇ ਵਾਲੇ ਟਾਵੇਂ ਟਾਵੇਂ ਰੁਖਾਂ ਨਾਲ ਘਿਰੇ ਮੈਦਾਨ ਵਿਚ ਪੰਗਤਾਂ ਲੱਗੀਆਂ ਹੋਈਆਂ ਹਨ। ਉਹ ਵਾਹੋਦਾਹੀ ਉਥੇ ਪਹੁੰਚ ਗਿਆ। ਇਕ ਲੰਮੀ ਪੰਗਤ ਦੇ ਇਕ ਸਿਰੇ ਤੇ ਜਾਕੇ ਬੈਠ ਗਿਆ।

ਉਹ ਬਹੁਤ ਖੁਸ਼ ਸੀ। ਅੱਜ ਪੇਟ ਭਰਕੇ ਖਾਣ ਨੂੰ ਮਿਲੇਗਾ। ਗੁਰੂ ਕਾ ਲੰਗਰ ਗੁਰੂ ਕਾ ਹੀ ਹੈ। ਫਿਰ ਉਸਨੇ ਸੋਚਿਆ—ਉਹ ਐਵੇਂ ਘੋਨ ਮੋਨ ਸਾਧ ਬਣ ਗਿਆ ਸੀ। ਤੇਜੇ ਤੋਂ ਤੇਜਾ ਸਿੰਘ ਬਣਕੇ ਕਿਸੇ ਗੁਰਦੁਆਰੇ ਬੈਠ ਜਾਂਦਾ

ਤਾਂ ਜ਼ਿੰਦਗੀ ਸੌਖੀ ਲੰਘ ਜਾਂਦੀ । ਪਰ ਪੰਜਾਬ ਵਿਚ ਗੜਬੜ ਸੀ । ਪੰਜਾਬ ਤਾਂ ਅੰਨ੍ਹਿਆਂ ਵਾਂਗ ਸਿਵਿਆਂ ਦੇ ਰਾਹ ਪੈ ਗਿਆ ਸੀ । ਲੋਕ ਗੁਰਦੁਆਰਿਆਂ ਵਿਚ ਜਾਣ ਤੋਂ ਕਤਰਾਉਂਦੇ ਸਨ, ਪਤਾ ਨਹੀਂ ਕਦੋਂ ਗੋਲੀ ਦਾ ਸ਼ਿਕਾਰ ਹੋ ਜਾਣ । ਇਸੇ ਲਈ ਉਹ ਇਧਰ ਰਾਜਸਥਾਨ ਦੀ ਸੀਮਾ ਵਲ ਦੌੜ ਆਇਆ ਸੀ ।

ਪੰਗਤਾਂ ਵਿਚ ਬੈਠੇ ਲੋਕਾਂ ਨੂੰ ਲੰਗਰ ਦੇ ਪ੍ਰਸ਼ਾਦੇ ਤੇ ਮਾਂਹ ਦੀ ਦਾਲ ਵਰਤਾਈ ਜਾ ਰਹੀ ਸੀ । ਲੰਗਰ ਦੇ ਪ੍ਰਸ਼ਾਦਿਆਂ ਤੇ ਦਾਲ ਵਿਚ ਤੇਜੇ ਨੂੰ ਅਜੀਬ ਜਿਹੀ ਮਹਿਕ ਮਹਿਸੂਸ ਹੁੰਦੀ ਸੀ । ਬਿਲਕੁਲ ਖਾਲਿਸ ਘਿਉ ਦੇ ਮੂਲੀ ਵਾਲੇ ਪਰਾਉਂਠਿਆਂ ਵਰਗੀ ਜੋ ਕਰਤਾਰੋ ਉਸਨੂੰ ਪਕਾਕੇ ਖੁਆਉਂਦੀ ਹੁੰਦੀ ਸੀ । ਜਿਉਂ ਹੀ ਵਰਤਾਰਾ ਉਸਦੇ ਨੇੜੇ ਆ ਰਿਹਾ ਸੀ, ਉਸਦੇ ਢਿੱਡ ਵਿਚ ਹੋਰ ਕੜਵੱਲ ਪੈਣ ਲੱਗੇ ਸਨ । ਕਈ ਵਾਰ ਉਸਨੇ ਆਪਣੀ ਜਟਕੀ ਲੋਰ ਵਿਚ ਮਨ ਹੀ ਮਨ ਸੋਚਿਆ, ਉਹ ਅਗਾਂਹ ਹੋਕੇ ਪ੍ਰਸ਼ਾਦਿਆਂ ਦਾ ਟੋਕਰਾ ਤੇ ਦਾਲ ਦੀ ਭਰੀ ਬਾਲਟੀ ਖੋਹਕੇ ਦੌੜ ਜਾਵੇ । ਪਰ ਫਿਰ ਭੁਖ ਨਾਲ ਨਿਢਾਲ ਆਪਣੇ ਆਪ ਦਾ ਖਿਆਲ ਉਸਤੇ ਹਾਵੀ ਹੋ ਗਿਆ ਸੀ । ਉਸੇ ਪਲ ਉਸਦੇ ਮਨ ਵਿਚ ਇਕ ਛੋਟੀ ਜਿਹੀ ਘਟਨਾ ਕੌਂਧ ਗਈ । ਕਸਬੇ ਦੇ ਇਕ ਠਾਕਰਦੁਆਰੇ ਵਿਚ ਪੂਰੀਆਂ ਦਾ ਲੰਗਰ ਵਰਤ ਰਿਹਾ ਸੀ । ਕੋਈ ਸੇਠ ਤੇ ਸੇਠਾਣੀ ਆਪ ਪੂਰੀਆਂ ਤੇ ਸਬਜ਼ੀ ਵਰਤਾ ਰਹੇ ਸਨ । ਉਸ ਦਿਨ ਵੀ ਉਹ ਕਾਫੀ ਭੁੱਖਾ ਸੀ, ਪਰ ਨੈਣ ਪਰਾਣ ਚਲਦੇ ਜਾਪਦੇ ਸਨ । ਜਦੋਂ ਉਹ ਪੰਗਤ ਵਲ ਵਧਿਆ ਸੀ ਤਾਂ ਸੇਠ ਨੇ ਉਸਦੇ ਕਪੜਿਆਂ ਦਾ ਜਾਇਜ਼ਾ ਲੈਂਦਿਆਂ ਉਸਨੂੰ ਦੂਰੋਂ ਹੀ ਦੁਰਕਾਰ ਦਿਤਾ ਸੀ । ਪਰ ਉਹ ਪੰਗਤ ਵਲ ਵਧਦਾ ਗਿਆ ਸੀ । ਪੰਗਤ ਵਲ ਦੇਖਣ ਤੇ ਉਹ ਸਾਰੇ ਲੋਕ ਸੇਠ ਹੀ ਲਗਦੇ ਸਨ । ਸ਼ਾਇਦ ਕੋਈ ਜਾਤ ਬਰਾਦਰੀ ਦਾ ਚੱਕਰ ਹੋਵੇ, ਉਸਨੇ ਸੋਚਿਆ ਸੀ । ਫਿਰ ਜਦੋਂ ਉਹ ਸੇਠ ਦੇ ਬਿਲਕੁਲ ਨੇੜੇ ਪਹੁੰਚ ਗਿਆ ਸੀ ਤਾਂ ਸੇਠ ਨੇ ਉਸਨੂੰ ਇਸ ਤਰ੍ਹਾਂ ਘੂਰਕੇ ਦੇਖਿਆ ਸੀ, ਜਿਵੇਂ ਹੁਣੇ ਉਸਦੀ ਗਰਦਨ ਦਬੋਚਕੇ ਪੰਗਤ ਤੋਂ ਬਾਹਰ ਕੱਢ ਦੇਵੇਗਾ । ਪਰ ਉਹ ਸੇਠ ਦੇ ਕੋਲ ਪਹੁੰਚਕੇ ਪੂਰੀਆਂ ਨਾਲ ਭਰੀ ਟੋਕਰੀ ਤੇ ਗਿਰਝ ਵਾਂਗ ਝਪਟਿਆ ਸੀ ਅਤੇ ਠਾਕਰ ਦੁਆਰੇ ਤੋਂ ਬਾਹਰ ਹੋ ਗਿਆ ਸੀ । ਉਹ ਵਾਹੋਦਾਹੀ ਖੇਤਾਂ ਨੂੰ ਮਿਧਦਾ ਜਾ ਰਿਹਾ ਸੀ । ਇਕ ਦੋ ਵਾਰ ਉਸਨੇ ਪਿਛੇ ਮੁੜ ਕੇ ਦੇਖਿਆ ਸੀ, ਉਸਦਾ ਪਿੱਛਾ ਕਿਸੇ ਨੇ ਨਹੀਂ ਸੀ ਕੀਤਾ । ਦੌੜਦਿਆਂ ਜਦੋਂ ਠਾਕਰਦੁਆਰੇ ਦੇ ਉੱਚੇ ਮੀਨਾਰ ਉਸਦੀਆਂ ਨਜ਼ਰਾਂ ਤੋਂ ਓਹਲੇ ਹੋ ਗਏ ਤਾਂ ਉਸਨੇ ਸੁਖ ਦਾ ਸਾਹ ਲਿਆ ਅਤੇ ਨਹਿਰ ਦੇ ਇਕ ਨਾਲੇ ਦੇ ਕੰਢੇ ਬੈਠਕੇ ਪੂਰੀਆਂ ਖਾਣ ਲੱਗ ਪਿਆ ਸੀ ।

ਪਰ ਅੱਜ ਉਸਦਾ ਸਾਹਸਤ ਜੁਆਬ ਦੇ ਗਿਆ ਸੀ । ਉਸਨੂੰ ਯਕੀਨ ਸੀ, ਇਹ ਗੁਰੂ ਕਾ ਲੰਗਰ ਹੈ—ਉਸ ਤੱਕ ਜ਼ਰੂਰ ਪੁਜੇਗਾ । ਪਰ ਜਦੋਂ ਵਰਤਾਰਾ ਉਸਦੇ ਨਾਲ ਬੈਠੇ ਬੰਦੇ ਨੂੰ ਪ੍ਰਸ਼ਾਦੇ ਤੇ ਦਾਲ ਵਰਤਾਕੇ ਵਾਪਸ ਮੁੜ ਗਿਆ ਤਾਂ ਉਸਨੂੰ ਇਕ ਪਲ ਖਿਆਲ ਆਇਆ—ਸ਼ੈਤ ਪ੍ਰਸ਼ਾਦੇ ਤੇ ਦਾਲ ਮੁੱਕ ਗਏ ਹੋਣ । ਪਰ ਉਸਦੀਆਂ ਅੱਖਾਂ ਨੂੰ ਧੋਖਾ ਨਹੀਂ ਸੀ ਹੋ ਸਕਦਾ । ਟੋਕਰਾ ਅਜੇ ਵੀ ਪ੍ਰਸ਼ਾਦਿਆਂ ਦਾ ਭਰਿਆ ਹੋਇਆ ਤੇ ਦਾਲ ਦੀ ਬਾਲਟੀ ਵਿਚੋਂ ਭਾਫ ਨਿਕਲ ਰਹੀ ਸੀ ਜਿਸਦੀ ਮਹਿਕ ਨੂੰ ਉਹ ਮਹਿਸੂਸ ਕਰ ਰਿਹਾ ਸੀ ।

ਪਰ ਜਦੋਂ ਪੰਗਤ ਉਠ ਗਈ ਤੇ ਉਹ ਇਕੱਲਾ ਬੈਠਾ ਰਹਿ ਗਿਆ ਤਾਂ ਉਸਦੇ ਅੰਦਰ ਇਕੋ ਵੇਲੇ ਕਈ ਵਾਵਰੋਲੇ ਜਿਹੇ ਉਠੇ । ਨਹੀਂ, ਇਹ ਨਹੀਂ ਹੋ ਸਕਦਾ ਕਿ ਉਹ ਘੋਨ ਮੋਨ ਹੈ, ਇਸ ਲਈ ਉਸਨੂੰ ਲੰਗਰ ਨਹੀਂ ਮਿਲ ਸਕਿਆ । ਨਹੀਂ, ਬਿਲਕੁਲ ਨਹੀਂ । ਇਹ ਗੁਰੂ ਕਾ ਲੰਗਰ ਹੈ । ਉਸਨੇ ਹਮੀਰਪੁਰ ਇਕ ਕੂਕੇ ਕੋਲੋਂ ਸੁਣਿਆ ਸੀ ਕਿ ਉਨ੍ਹਾਂ ਦੇ ਗੁਰੂ ਨੇ ਤਾਂ ਏਥੋਂ ਤੱਕ ਕਿਹਾ ਸੀ—ਜੇ ਕੋਈ ਗਊਆਂ ਦੀ ਹਤਿਆ ਕਰਨ ਬਾਅਦ ਲਹੂ ਲਿਬੜੀ ਛੁਰੀ ਲੈਕੇ ਲੰਗਰ ਅਗੇ ਆ ਖਲੋਵੇ ਤਾਂ ਉਸਨੂੰ ਭੁਖਿਆਂ ਨਹੀਂ ਜਾਣ ਦੇਣਾ । ਫਿਰ ਉਸਨੂੰ ਭਾਈ ਕਨ੍ਹਈਆ ਦੀ ਸਾਖੀ ਯਾਦ ਆਈ ਸੀ ਜੋ ਉਸਨੇ ਪਿੰਡ ਦੇ ਭਾਈ ਕੋਲੋਂ ਸੁਣ ਰਖੀ ਸੀ ਕਿ ਭਾਈ ਕਨ੍ਹਈਆ ਗੁਰੂ ਗੋਬਿੰਦ ਸਿੰਘ ਦੇ ਜੰਗਾਂ ਯੁਧਾਂ ਵਿਚ ਘਾਇਲ ਦੁਸ਼ਮਣਾਂ ਨੂੰ ਵੀ ਪਾਣੀ ਪਿਆਉਂਦਾ ਸੀ ।

ਜਦੋਂ ਉਸਨੂੰ ਆਸ ਟੁੱਟਦੀ ਜਾਪੀ ਤਾਂ ਉਹ ਉਠਕੇ ਨਾਲ ਦੀ ਪਗਡੰਡੀ ਤੇ ਪੈ ਗਿਆ ਸੀ । ਹੁਣ ਉਸਨੂੰ ਕਰਤਾਰੋ ਦੀ ਯਾਦ ਨਹੀਂ ਸੀ ਆ ਰਹੀ । ਬਸ ਦਿਮਾਗ ਵਿਚ ਭਾਈ ਕੰਨ੍ਹਈਆ ਦੀ ਸਾਖੀ ਘੁੰਮ ਰਹੀ ਸੀ । ਫਿਰ ਆਪਣੇ ਪਿਛਾੜੀਓਂ ਕੋਈ ਅਵਾਜ਼ ਗੂੰਜਦੀ ਲਗੀ ਜੋ ਰੁਕਣ ਲਈ ਕਹਿ ਰਹੀ ਸੀ । ਉਸਨੇ ਪਿੱਛੇ ਮੁੜਕੇ ਦੇਖਿਆ—ਕੋਈ ਅਧਖੜ ਜਿਹਾ ਬੰਦਾ ਹੱਥ ਵਿਚ ਦਾਲ ਦੀ ਬਾਲਟੀ ਤੇ ਸਿਰ ਤੇ ਪ੍ਰਸ਼ਾਦਿਆਂ ਦੀ ਟੋਕਰੀ ਚੁੱਕੀ ਨੱਠਿਆ ਆ ਰਿਹਾ ਸੀ ।

ਉਸਦੀਆਂ ਅੱਖਾਂ ਵਿਚ ਇਕ ਚਮਕ ਆਈ ਅਤੇ ਆਪਣੇ ਹੱਥ ਉਚੇ ਚੁੱਕ ਕੇ ਉਹ ਚੀਖਿਆ—ਆ ਗਿਆ । ਭਾਈ ਕਨਈਆ ਆ ਗਿਆ ।

ਇਹ ਕਹਿੰਦਿਆਂ ਉਸਨੂੰ ਇਕ ਘੁਮੇਟਣੀ ਜਿਹੀ ਆਈ ਤੇ ਉਹ ਚੱਕਰ ਖਾਕੇ ਪਗਡੰਡੀ ਤੇ ਡਿਗ ਪਿਆ । ਉਸਨੂੰ ਕੋਈ ਕਹਿੰਦਾ ਜਾਪਿਆ : ਸਾਧ ਨੂੰ ਭੁੱਖਿਆਂ ਨਹੀਂ ਜਾਣ ਦੇਣਾ । ਨਹੀਂ ਜਾਣ ਦੇਣਾ ।

ਉਸਤੋਂ ਬਾਅਦ ਤੇਜੇ ਸਾਧ ਨੂੰ ਕੋਈ ਅਵਾਜ਼ ਸੁਣਾਈ ਨਹੀਂ ਸੀ ਦਿਤੀ ।

*

ਸਿਲਸਿਲਵਾਰ

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਵਰਿਆਮ ਦਾ
ਫਰਵਰੀ—ਮਾਰਚ ੧੯੯੭ ਅੰਕ ਦੇਖੋ)

### ੫ ਅਕਤੂਬਰ ੧੯੭੮, ਵੀਰਵਾਰ
### ਨਵੀਂ ਦਿੱਲੀ

### ਕ੍ਰਿਪਾਲ ਸਿੰਘ ਖੋਖਰ

ਅੱਜ ਆਸਾ ਦੀ ਵਾਰ ਦਾ ਕੀਰਤਨ ਅਤੇ ਇਕ ਅਖੰਡ ਪਾਠ ਦਾ ਭੋਗ, ਰਮੇਸ਼ ਨਗਰ, ਨਾਮਧਾਰੀ ਕਲੋਨੀ ਦੇ ਸ: ਕ੍ਰਿਪਾਲ ਸਿੰਘ ਖੋਖਰ ਸਪੁਤਰ ਸੰਤ ਗੁਰਬਚਨ ਸਿੰਘ ਕੇ ਘਰ ਸੀ। ਘਰ ਦੇ ਸੜਕ ਅਤੇ ਨਾਲੇ ਨਾਲ ਲਗਦੇ ਵਿਹਲੇ ਥਾਂ ਤੇ ਸੁਹਣਾ ਪਿੰਡਾਲ ਸਥਾਪਤ ਕੀਤਾ ਗਿਆ ਸੀ। ਸ੍ਰੀ ਸਤਿਗੁਰੂ ਜੀ ਨੇ ੬.੩੦ ਵਜੇ ਤਕ ਏਥੇ, ਸੰਗਤਾਂ ਨੂੰ ਦਰਸ਼ਨ ਦਿਤੇ। ਕੀਰਤਨਕਾਰ ਸੰਤ ਹਰਭਜਨ ਸਿੰਘ, ਗੁਰਦੇਵ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ ਸਨ।

ਇਸ ਸੁਹਾਵਨੇ ਸਮੇਂ ਮੈਂ ਤਾਂ ਨਹੀਂ ਪਹੁੰਚਿਆ। ਮੇਰੇ ਨੂੰਹ, ਪੁਤਰ ਅਤੇ ਪੋਤਰੀ ਦਰਸ਼ਨ ਕਰਨ ਗਏ। ਆਕੇ ਲੜਕੇ ਮਨਧੀਰ ਸਿੰਘ ਨੇ ਦਸਿਆ: ਅੱਜ ਸਤਿਗੁਰਾਂ ਤੁਹਾਨੂੰ ਤਾਂ ਨਹੀਂ ਪਰ ਸੁਖਬੀਰ ਸਿੰਘ (ਛੋਟਾ ਲੜਕਾ) ਨੂੰ ਯਾਦ ਕਰਦਿਆਂ ਫਰਮਾਇਆ ਸੀ: ਭਾਈ, ਤੂੰ ਤਾਂ ਹੋਇਓਂ ਰੇਡੀਓ ਮਕੈਨਿਕ, ਪਰ ਤੇਰਾ ਲੇਖਕ ਭਰਾ ਕਿਉਂ ਨਹੀਂ ਆਇਆ?

### ਇਨਕਾਰ

੧੦ ਵਜੇ ਸਵੇਰੇ ਮੈਂ ਕੋਠੀ ਆਇਆ ਤਾਂ ਸਾਧ ਸੰਗਤ ਦਾ ਤਕੜਾ ਝੁਰਮੁਟ ਸ੍ਰੀ ਸਤਿਗੁਰੂ ਜੀ ਦੇ ਦੁਆਲੇ ਸੀ। ਪੌੜੀਆਂ ਉਤਰਦਾ ਇਕ ਹਿੰਦੂ ਪਰਵਾਰ ਮਿਲਿਆ। ਬਾਦ ਵਿਚ ਪਤਾ ਲਗਾ ਕਿ ਇਹ ਨਾਮਧਾਰੀ ਮਰਿਆਦਾ ਅਨੁਸਾਰ ਅਪਣੇ ਘਰ ਅਖੰਡ ਪਾਠ ਕਰਵਾਣਾ ਚਾਹ ਰਹੇ ਹਨ ਅਤੇ ਸਤਿਗੁਰਾਂ ਦੇ ਚਰਨਾਂ ਵਿਚ ਅਰਜ਼ ਕਰਦੇ ਰਹੇ ਹਨ ਕਿ ਉਨ੍ਹਾਂ ਦੇ ਘਰ ਅਖੰਡ ਪਾਠ ਸਮੇਂ ਦਰਸ਼ਨ ਦਿੱਤੇ ਜਾਣ। ਸਤਿਗੁਰੂ ਜੀ ਅਜੇ ਬੇਨਤੀ ਪਰਵਾਨ ਨਹੀਂ ਕਰ ਰਹੇ। ਇਹਨਾਂ ਨੂੰ ਭਜਨ ਪੁਛਣ ਤੋਂ ਬਾਅਦ ਹੀ ਇਹ ਖੁਸ਼ੀ ਬਖਸ਼ੀ ਜਾਏਗੀ।



ਸਤਿਗੁਰੂ ਜਗਜੀਤ ਸਿੰਘ ਜੀ

### ਨਾਮ ਔਖਧ

ਸਤਿਗੁਰੂ ਜੀ ਆਪਣੇ ਬੈਠਣ ਕਮਰੇ ਵਿਚ ਪਧਾਰੇ ਤਾਂ ਮੈਂ ਵੀ ਨਮਸਕਾਰ ਕਰ ਸਕਿਆ। ਇਸ ਮੌਕੇ ਸ: ਸੁਰਜੀਤ ਸਿੰਘ, ਸੇਠ ਕਰਤਾਰ ਸਿੰਘ ਬੈਂਕੌਕ ਵਾਲੇ, ਕੁਛ ਬੀਬੀਆਂ ਤੇ ਭਾਈ ਹੋਰ ਵੀ ਖੁਲ੍ਹੇ ਬੂਹੇ ਕੋਲ ਖੜੇ ਸਨ। ਸੇਠ ਕਰਤਾਰ ਸਿੰਘ ਦੀ ਬਿਰਧ ਭੈਣ ਨੇ ਮੱਥਾ ਟੇਕ ਕੇ ਅਰਜ਼ ਕੀਤੀ: ਮੇਰੇ ਪੇਟ ਵਿਚ ਇਕ ਤਕੜਾ ਫੋੜਾ ਹੈ। ਉਪਰੇਸ਼ਨ ਹੋਵੇਗਾ। ਕਿਰਪਾ ਕਰੋ ਉਪਰੇਸ਼ਨ ਸਫਲ ਹੋਵੇ। ਸਤਿਗੁਰਾਂ

ਫ਼ਰਮਾਇਆ : ਇਕ ਮਾਲਾ ਭਜਨ ਦੀ, ਇਕ ਭਗਾਉਤੀਆਂ ਦੀ ਫੇਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ ਕਰਿਆ ਕਰੋ । ਸਤਿਗੁਰੂ ਕਿਰਪਾ ਕਰਨਗੇ ।

### ਇਨਕਾਰ ਦਾ ਤਰੀਕਾ

ਇਕ ਨੌਜੁਆਨ, ਨਰਿੰਦਰ ਸਿੰਘ ਖੁਰਾਣਾ ਤੇ ਉਸਦੇ ਪਿਤਾ ਸੰਤ ਗੁਰਬਖਸ਼ ਸਿੰਘ ਨੇ ਅਪਣੇ ਘਰ ਚਰਨ ਪੁਆਣ ਦੀ ਬੇਨਤੀ ਕੀਤੀ । ਉੱਤਰ ਵਿਚ ਸਤਿਗੁਰਾਂ ਦੇ ਸ਼ਬਦ ਸਨ : ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਮੈਂ ਪ੍ਰਸ਼ਾਦਾ ਕਿਹੜੇ ਵੇਲੇ ਛਕਣਾ ਹੈ, ਇਸ਼ਨਾਨ ਕਦੋਂ ਕਰਨਾ ਹੈ, ਅਪਣਾ ਨਿਤਨੇਮ ਕਦੋਂ ਤੇ ਕਿਵੇਂ ਕਰਨਾ ਹੈ ਅਤੇ ਫਿਰ ਦਿਤੇ ਹੋਏ ਪ੍ਰੋਗਰਾਮ ਅਨੁਸਾਰ ਕਦੋਂ ਪਹੁੰਚਣਾ ਹੈ ।

ਸਤਿਗੁਰੂ ਜੀ ਨੇ 'ਨਹੀਂ' ਸ਼ਬਦ ਦੀ ਵਰਤੋਂ ਨਾ ਕਰਕੇ ਇਕ ਤਰ੍ਹਾਂ ਦਾ ਇਨਕਾਰ ਕਰ ਦਿਤਾ ।

### ਆਸਾਮ ਵੀ ਆਓ

ਬੀਬੀ ਵਿਦਿਆਵੰਤੀ ਸੁਪਤਨੀ ਸੰਤ ਗੁਰਸਹਾਈ ਸਿੰਘ ਨੇ ਬੇਨਤੀ ਕੀਤੀ : ਆਪ ਜੀ ਸਾਨੂੰ ਆਸਾਮ ਵਾਲਿਆਂ ਨੂੰ ਵੀ ਦਰਸ਼ਨ ਦੇਣ ਦੀ ਕਿਰਪਾ ਕਰੋ । ਸਾਰੀ ਦੁਨੀਆਂ ਵਿਚ ਆਪ ਘੁੰਮ ਫਿਰ ਲੈਂਦੇ ਹੋ, ਆਸਾਮ ਦੇ ਭਾਗ ਕਦੋਂ ਜਾਗਣਗੇ ? ਅਸੀਂ ਤਾਂ ਬਹੁਤ ਸਾਲਾਂ ਤੋਂ ਅਰਜ਼ਾਂ ਕਰ ਰਹੇ ਹਾਂ । ਸਤਿਗੁਰਾਂ ਵਕਤ ਦੀ ਮਜਬੂਰੀ ਦੱਸੀ : ਤੁਹਾਡੇ ਵਲ ਤਾਂ ਜਦੋਂ ਜਾਈਏ ਸਿਆਲੇ ਵਿਚ ਹੀ ਜਾਈਏ, ਤਾਂ ਹੀ ਠੀਕ ਰਹੇ ਨ !

ਬੀਬੀ : ਦੀਨ ਦਿਆਲ, ਸਿਆਲਾ ਤਾਂ ਉਤਰ ਹੀ ਰਿਹਾ ਹੈ ।

ਸਤਿਗੁਰੂ ਜੀ ਨੇ ਆਪਣੇ ਸਕੱਤਰ ਤਰਸੇਮ ਸਿੰਘ ਨੂੰ, ਜੁ ਕੋਲ ਹੀ ਖਲਾ ਸੀ, ਨੋਟ ਕਰਵਾਇਆ ਕਿ ਉਹ ਸਿਆਲ ਦੇ ਦਿਨੀਂ ਕਿਸੇ ਸਮੇਂ ਆਸਾਮ ਦਾ ਦੌਰਾ ਬਣਾ ਲਵੇ । ਸਤਿਗੁਰੂ ਜੀ ਨੇ ਉਸਤਾਦ ਅਜਮਦ ਅਲੀ ਜੀ ਦੇ ਸਹੁਰਾ ਸਾਹਿਬ ਨੂੰ ਵੀ ਯਾਦ ਕੀਤਾ ਕਿ ਆਸਾਮ ਗਿਆਂ ਉਹਨਾਂ ਨੂੰ ਮਿਲਣਾ ਹੈ । ਸਤਿਗੁਰਾਂ ਮੈਨੂੰ ਦਸਿਆ : ਇਹ ਬੀਬੀ ਸੇਠ ਪਿਆਰਾ ਸਿੰਘ (ਬੈਂਕੋਕ) ਦੀ ਕੁੜਮਣੀ ਹੈ ।

### ਹਾਂਗਕਾਂਗ ਦਾ ਸਿੱਖ

ਇਕ ਬੜਾ ਖੂਬਸੂਰਤ, ਸਫੈਦ ਵਾਲਾਂ ਵਾਲਾ, ਸੁਨਹਿਰੀ ਚਸ਼ਮਾ, ਬਿਸਕੁਟੀ ਪਗੜੀ ਹਾਂਗਕਾਂਗ ਦਾ ਵਾਸੀ, ਅਪਣੀ ਸੁਪਤਨੀ ਨਾਲ ਗੁਰੂ ਦੇ ਦਰਸ਼ਨ ਕਰਨ ਵਾਸਤੇ ਆਇਆ । ਜੋੜੀ ਨੇ ਚਾਹਿਆ ਕਿ ਉਨ੍ਹਾਂ ਨੂੰ ਇਕਾਂਤ ਵਿਚ ਸਮਾਂ ਮਿਲੇ । ਜਿੰਨੇ ਸਰੀਰ ਹੋਰ ਕੋਲ ਸਨ, ਉਠ ਕੇ ਚਲੇ ਗਏ । ਪਰ ਸ: ਹਰਵਿੰਦਰ ਸਿੰਘ ਨਿੱਜੀ ਸਕੱਤਰ ਤਰਸੇਮ ਸਿੰਘ ਅਤੇ ਮੈਨੂੰ ਕੋਲ ਬੁਲਾ ਲਿਆ ਗਿਆ । ਸ੍ਰੀ ਸਤਿਗੁਰੂ ਜੀ ਮੰਜੇ ਪਰ ਵਿਰਾਜਮਾਨ ਹੋ ਗਏ । ਬੀਬੀ ਨੇ ਪ੍ਰਾਰਥਨਾ ਕੀਤੀ : ਇਹਨਾਂ ਦਾ ਸਰੀਰ ਬਹੁਤ ਕਮਜ਼ੋਰ ਹੋ ਗਿਆ ਏ, ਜਦੋਂ ਦਾ ਕਾਰੋਬਾਰ ਵਿਚ ਘਾਟਾ ਪਿਆ ਏ । ਇਹਨਾਂ ਤੇ ਕਿਰਪਾ ਕਰੋ !

ਸਤਿਗੁਰਾਂ ਫਰਮਾਇਆ : ਇਹ ਚਿੰਤਾ ਛੱਡਣ । ਜਿਸ ਜਗਹ ਚਿੰਤਾ ਰਹਿੰਦੀ ਏ ਉਸ ਥਾਂ ਈਸ਼ਵਰ ਚਿੰਤਨ ਨੂੰ ਸਥਾਪਤ ਕਰਨ । ਇਹਨਾਂ ਦੇ ਦਿਮਾਗ ਨੇ ਸੋਚਣਾ ਏ । ਸੋਚ ਦਾ ਧੁਰਾ ਹੁਣ ਕੇਵਲ ਚਿਤਾ ਏ, ਫਿਰ ਅਕਾਲਪੁਰਖ ਦੀਆਂ ਮਿਹਰੰਮਤਾਂ ਹੋ ਜਾਣਗੀਆਂ ।

ਸ੍ਰੀ ਸਤਿਗੁਰੂ ਜੀ ਰੁਝੇਵੇਂ ਦੇ ਮੂਡ ਵਿਚੋਂ ਨਿਕਲ, ਇਕਦਮ ਐਸੀ ਨਿੱਧਰੀ ਅਵਸਥਾ ਵਿਚ ਹੋ ਗਏ ਜਿਵੇਂ ਅਕਾਸ਼ ਯਕਾਯਕ ਨਿੰਮਲ ਹੋ ਗਿਆ ਹੋਵੇ । ਵੀਹ ਮਿੰਟ ਤਕ ਅਨੇਕਾਂ ਪ੍ਰਮਾਣਾਂ, ਦਲੀਲਾਂ, ਉਦਾਹਰਣਾਂ ਦੇ ਕੇ ਪਤੀ-ਪਤਨੀ ਦੋਹਾਂ ਨੂੰ, ਨਿਹਾਲ ਕਰ ਦਿਤਾ । ਪਤੀ ਤਾਂ "ਠੀਕ ਹੈ ਜੀ", 'ਕਿਰਪਾ ਕਰੋ ਜੀ' 'ਜਿਵੇਂ ਆਪ ਆਗਿਆ ਕਰੋ' ਕਹਿੰਦਾ ਗਿਆ ਪਰ ਪਤਨੀ ਵਿਚ-ਵਿਚਾਲਿਓਂ ਪਰਵਾਰਕ ਮੁਸ਼ਕਲਾਂ, ਸਰਦਾਰ ਜੀ ਦੀ ਸਰੀਰਕ ਸਥਿਤੀ ਦਾ ਵੇਰਵਾ ਦੱਸਦੀ ਜਾਂਦੀ ।

ਸਤਿਗੁਰੂ ਜੀ ਨੇ ਇਹਨਾਂ ਨੂੰ ਆਸਾਮ ਵਾਲੇ ਗੁਰਸਹਾਈ ਸਿੰਘ ਸਪੁਤਰ ਸੰਤ ਕਰਮ ਸਿੰਘ ਦੀ ਸਾਖੀ ਸੁਣਾਈ । ਇਹਨੂੰ ਗੁਰੂ ਰਾਮ ਸਿੰਘ ਜੀ ਨੇ ਸ਼ਬਦ-ਗੁਰੂ ਦੇ ਦਰਸ਼ਨ ਕਰਵਾਏ ਸਨ । ਅਤੇ ਫਿਰ ਹਾਂਗਕਾਂਗ ਵਾਲੇ ਸਿੱਖ ਨੂੰ ਗੁਰਸਹਾਈ ਸਿੰਘ ਦੇ ਦਾਦਾ ਸੰਤ ਰੁਲਦੂ ਸਿੰਘ ਦੇ ਬਚਨ ਸੁਣਾਏ । ਇਹ ਗੁਰੂ ਰਾਮ ਸਿੰਘ ਜੀ ਦੇ ਵੇਲੇ ਦੇ ਸਿੱਖ ਸਨ । ਉਦਾਹਰਣ ਦਿਤਾ : ਸਾਡੇ ਧੰਧਿਆਂ ਵਿਚ ਘਾਟਾ ਪੈ ਜਾਏ ਤਾਂ ਅਸੀਂ ਸਭ ਕੁਛ ਛੱਡ ਕੇ ਬੈਠ ਨਹੀਂ ਜਾਂਦੇ । ਉਦਮ ਕਰਦੇ ਹਾਂ । ਫੇਰ ਕਾਰੋਬਾਰ ਵਿੱਢਦੇ ਹਾਂ । ਇੰਜ ਹੀ ਜੇ ਇਕ ਵਾਰ ਅਗੰਮੀ ਦੁਨੀਆਂ ਦਾ ਪਤਾ ਨਾ ਲਗੇ ਤਾਂ ਸਾਨੂੰ ਹਾਰ ਕੇ ਨਹੀਂ ਬੈਠਣਾ ਚਾਹੀਦਾ, ਮੁੜ ਮੁੜ ਜਤਨ ਕਰਨਾ ਚਾਹੀਦਾ ਹੈ ।

ਪਹਾੜਾਂ ਵਿਚ ਤੁਰਦੇ ਫਿਰਦਿਆਂ ਕਿਸੇ ਦੀ ਜੁੱਤੀ ਦੀ ਖੁਰੀ ਸੋਨੇ ਦੀ ਹੋ ਗਈ । ਵਿਚਾਰ ਹੋਣ ਲਗਾ, ਇਹ ਕਿਵੇਂ ਹੋਇਆ ? ਸਮਝਿਆ ਗਿਆ, ਏਥੇ ਕਿਤੇ ਪਾਰਸ ਹੈ । ਫਿਰ ਉਸਦੀ ਢੂੰਡ ਲਈ, ਜਾਂ ਹੋਰ ਸੋਨਾ ਹਾਸਲ ਕਰਨ ਦੀ ਗਰਜ਼ ਨਾਲ ਉਸ ਇਲਾਕੇ ਵਿਚ ਬਕਰੀਆਂ ਨੂੰ ਖੁਰੀਆਂ ਲੁਆਕੇ ਫੇਰਨ ਲਗੇ । ਪਾਰਸ, ਭਾਵੇਂ ਨਾ ਮਿਲਿਆ ਪਰ ਸੋਨੇ ਦੀ

ਪ੍ਰਾਪਤੀ ਤਾਂ ਹੋਣ ਲਗੀ। ਮਨੁੱਖ ਇਉਂ ਆਪਣੇ ਲਈ ਲਾਭਕਾਰੀ ਵਸਤਾਂ ਦੀ ਢੂੰਡ ਕਰਦਾ ਹੈ। ਆਤਮ ਗਿਆਨ ਦੀ ਖੋਜ ਦੇ ਪਿਛੇ ਪਿਆਂ ਹੀ ਪ੍ਰਾਪਤੀਆਂ ਦੀ ਸੰਭਾਵਨਾ ਹੋ ਸਕਦੀ ਹੈ।

## ਸਾਥੀ ਭਾਈ ਰੁਲਦੂ ਸਿੰਘ

"ਭਾਈ ਰੁਲਦੂ ਸਿੰਘ, ਸ਼ਾਹਜ਼ਾਦਪੁਰ (ਪੱਛਮੀ ਪਾਕਿਸਤਾਨ) ਦੇ ਵਸਨੀਕ ਸਨ। ਉਨ੍ਹਾਂ ਅੰਦਰ ਲਗਨ ਉਠੀ ਕਿ ਈਸ਼ਵਰ ਦਰਸ਼ਨ ਲਈ ਜਤਨ ਕਰਨਾ ਚਾਹੀਦਾ ਹੈ। ਵਕਤ ਦੇ ਸਤਿਗੁਰੂ ਦੀ ਪ੍ਰਾਪਤੀ ਹੋਣੀ ਚਾਹੀਦੀ ਹੈ। ਪਤਾ ਕਰਦੇ ਕਰਾਂਦੇ ਉਹ ਗਿੱਲਾਂ (ਜ਼ਿਲਾ ਸ਼ੇਖੂਪੁਰ, ਪਾਕਿਸਤਾਨ) ਵਾਲੇ ਬਾਬਾ ਜਮੀਅਤ ਸਿੰਘ ਨੂੰ ਆ ਮਿਲੇ। ਬਾਬਾ ਜੀ ਨੇ ਰੁਲਦੂ ਸਿੰਘ ਨੂੰ ਇਸ਼ਨਾਨ ਕਰ, ਕੁਝ ਸਮਾਂ ਰੋਜ਼ਾਨਾ ਇਕਾਂਤ ਵਿਚ ਬੈਠਣ ਲਈ ਆਖਿਆ। ਇਕ ਸਾਲ ਇੰਜ ਕਰਨਾ ਸੀ। ਸਾਲ ਪਿਛੋਂ ਭਾਈ ਰੁਲਦੂ ਸਿੰਘ ਫੇਰ ਆਏ ਤੇ ਬਾਬਾ ਜਮੀਅਤ ਸਿੰਘ ਨੂੰ ਬੇਨਤੀ ਕੀਤੀ : ਅਜੇ ਕੁਝ ਲੱਭਾ ਨਹੀਂ।

"ਇਕ ਸਾਲ ਹੋਰ ਜਤਨ ਕਰੋ।" ਬਾਬਾ ਜੀ ਨੇ ਆਖਿਆ ਅਤੇ ਲਗਨ ਵਾਲੇ ਰੁਲਦੂ ਸਿੰਘ ਫੇਰ ਸਾਲ ਭਰ ਉਹੋ ਉਦਮ ਕੀਤਾ। ਫੇਰ ਗਿੱਲੀਂ ਆ ਚਰਨਾਂ ਤੇ ਸਿਰ ਰਖਿਆ। ਤੀਜੇ ਸਾਲ ਵਾਸਤੇ ਫਿਰ ਉਹੋ ਆਗਿਆ ਹੋਈ। ਅਤੇ ਤੀਜੇ ਸਾਲ ਬੰਦ ਬੂਹਿਆਂ ਵਿਚ ਦੀ ਜਿਵੇਂ ਸ਼ੀਤਾਂ ਥਾਣੀਂ ਰੌਸ਼ਨੀ ਆ ਜਾਂਦੀ ਹੈ, ਬਾਬਾ ਜਮੀਅਤ ਸਿੰਘ ਜੀ ਪਰਗਟ ਹੋ ਗਏ। ਜੇ ਮੌਤ ਭੀੜੇ ਹੋਏ ਦਰਾਂ ਵਿਚ ਦੀ ਲੰਘ ਕੇ ਆ ਸਕਦੀ ਹੈ ਤਾਂ ਜ਼ਿੰਦਗੀ ਲਈ ਵੀ ਕੋਈ ਦੁਆਰ ਬੰਦ ਨਹੀਂ।

ਸੰਤ ਜਮੀਅਤ ਸਿੰਘ ਜੀ ਨੇ ਭਾਈ ਰੁਲਦੂ ਸਿੰਘ ਦੇ ਕੰਨਾਂ ਵਿਚ ਨਾਮ ਮੰਤਰ ਦੇ ਦਿਤਾ ਅਤੇ ਆਖਿਆ : ਹੁਣ ਭਾਂਡਾ ਤਿਆਰ ਹੋ ਗਿਆ ਹੈ, ਸ਼ੁਧ ਹੋ ਗਿਆ ਹੈ। ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ। ਤੈਨੂੰ ਬਹੁਤ ਚੰਗੀ ਚੀਜ਼ ਦੇ ਦਿਤੀ ਹੈ। ਦੱਬਕੇ ਇਹਦਾ ਅਭਿਆਸ ਕਰੀਂ। ਦੁਨੀਆਂ ਦੀਆਂ ਤਮਾਮ ਨਿਆਮਤਾਂ ਏਸੇ ਵਿਚ ਨੇ।

ਅਤੇ ਫਿਰ ਇਨ੍ਹਾਂ ਹੀ ਬਾਬਾ ਜਮੀਅਤ ਸਿੰਘ ਹੁਰਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੱਸ ਪਾਈ। ਭਾਈ ਗੁਰਸਹਾਈ ਸਿੰਘ ਲੰਮੇ ਰਾਹ ਝਾਗਦਾ, ਨਦੀਆਂ ਨਾਲੇ ਪਾਰ ਕਰਦਾ ਭੈਣੀ ਸਾਹਿਬ ਗੁਰੂ ਕੀ ਸ਼ਰਨ ਵਿਚ ਆ ਗਿਆ। ਇਕੋ ਝਲਕ ਨੇ ਉਸਨੂੰ ਕੰਚਨ ਕਰ ਦਿਤਾ। ਲੋਹਉ ਹੋਯਉ ਲਾਲੁ ਨਦੇਰਿ ਸਤਿਗੁਰੁ ਜਦਿ ਧਾਰੈ। ਪਾਹਣ ਮਾਣਕ ਕਰੈ ਗਿਆਨ ਗੁਰ, ਕਹਿਅਉ ਬੀਚਾਰੈ। ਅੱਜ ਉਸੇ ਦਾ ਲਾਇਆ ਸਿੱਖੀ ਦਾ ਬੂਟਾ, ਉਹੋ ਆਤਮਾ ਦੀ ਖੋਜ ਦੀ ਭਾਵਨਾ, ਗੁਰਸਹਾਈ ਸਿੰਘ ਤਕ, ਤੀਜੀ ਪੀੜ੍ਹੀ ਤਕ, ਆ ਪਹੁੰਚੀ ਹੈ।

ਸ੍ਰੀ ਸਤਿਗੁਰੂ ਜੀ ਨੇ ਸ: ਦੇਵਿੰਦਰ ਸਿੰਘ ਨੂੰ ਦੱਸਿਆ ਗੁਰੂ ਰਾਮ ਸਿੰਘ ਜੀ ਦੇ ਸਿੱਖ ਰੁਲਦੂ ਸਿੰਘ ਨੇ ਨੀਂਦ ਜਿੱਤੀ। ਕਿੱਲੀ ਨਾਲ ਕੇਸ ਬੰਨ੍ਹ ਕੇ ਸਮਾਧੀ ਵਿਚ ਬੈਠਣਾ। ਨੀਂਦ ਦਾ ਝੋਂਕਾ ਆਉਣ ਤੇ ਕੇਸਾਂ ਨੂੰ ਖਿਚ ਪੈਣੀ। ਫਿਰ ਸਾਵਧਾਨ ਹੋਣਾ। ਅੰਤ ਨੀਂਦ ਵੱਸ ਵਿਚ ਹੋ ਗਈ। ਨਾਲ ਹੀ ਸਦਾ ਸਦਾ ਦਾ ਸੁਖ ਪ੍ਰਾਪਤ ਕਰ ਲਿਆ। ਦੇਵਿੰਦਰ ਸਿੰਘ ਜੀ ਬਥੇਰਾ ਕਰੋਬਾਰ ਕਰ ਲਿਆ ਜੇ, ਹੁਣ ਆਤਮ ਸੁਖ ਦੀ ਪ੍ਰਾਪਤੀ ਦਾ ਮਾਰਗ ਅਪਣਾਓ।

ਸਿੰਘ ਨੇ ਵਿਦਾ ਹੋਣ ਲਗਿਆਂ, ਝਕਦੇ ਝਕਦੇ ਪੁਛਿਆ : ਇਕ ਕੈਮਰਾ ਆਪ ਜੀ ਦੀ ਸੇਵਾ ਵਿਚ ਭੇਜਿਆ ਸੀ, ਮਿਲ ਗਿਆ ਸੀ ? ਸ੍ਰੀ ਸਤਿਗੁਰੂ ਜੀ ਨੇ ਯਾਦ ਦੀ ਤਾਕੀ ਖੋਲ੍ਹਣ ਲਈ ਕਮਲ ਮਸਤਕ ਨੂੰ ਇਕ ਉਂਗਲੀ ਨਾਲ ਠਕੋਰਿਆ : ਹਾਂ, ਬੈਂਕੋਕ ਵਿਚ ਕਿਸੇ ਨੇ ਲਿਆਕੇ ਦਿਤਾ ਸੀ।

ਜੋੜਾ ਜਿਵੇਂ ਰੱਜਿਆ-ਰੱਜਿਆ ਵਿਦਾ ਹੋ ਗਿਆ।

## ਮਹਾਰਾਜ ਬੀਰ ਸਿੰਘ ਜੀ

ਹੋਰ ਬਹੁਤ ਸਾਰੇ ਇਸਤਰੀ-ਪੁਰਸ਼ ਦੋ-ਦੋ ਚਾਰ-ਚਾਰ ਮਿੰਟ ਦਾ ਸਮਾਂ ਲੈਕੇ ਦਰਸ਼ਨ ਕਰ ਵਾਪਸ ਹੋਏ। ਸਤਿਗੁਰੂ ਜੀ ਨੇ ੧੨ ਵਜੇ ਦੇ ਕਰੀਬ ਹੀ ਇਸ਼ਨਾਨ ਕੀਤਾ। ਪ੍ਰਸ਼ਾਦ ਛਕਦਿਆਂ ਨੂੰ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਮਾਤਾ ਜੀ, ਮਹਾਰਾਜ ਬੀਰ ਸਿੰਘ ਜੀ ਅਤੇ ਬੇਬੇ ਦਲੀਪ ਕੌਰ ਜੀ ਸੇਵਕ ਸੰਤ ਖਜ਼ਾਨ ਸਿੰਘ ਨਾਲ ਲੈਕੇ ਸ੍ਰੀ ਸੁਖਦੇਵ ਸਿੰਘ ਦੀ ਚਲਾਈ ਹੋਈ ਕਾਰ ਦੁਆਰਾ ਆ ਪਹੁੰਚੇ। ਸ੍ਰੀ ਸਤਿਗੁਰੂ ਜੀ ਨੂੰ ਆਕੇ ਨਮਸਕਾਰ ਕੀਤੀ। ਜਾਪਦਾ ਹੈ ਸਾਰਾ ਪਰਵਾਰ ਅੱਜ ਯੂ.ਪੀ. ਨਾਮਧਾਰੀ ਫਾਰਮਜ਼ ਨੂੰ ਜਾਏਗਾ।

## ਸੰਤ ਬੂੜ ਸਿੰਘ ਦਾ ਵਰ੍ਹੀਣਾ

ਸੰਤ ਮਹਿੰਦਰ ਸਿੰਘ ਬਾਲੀ ਨਗਰ ਦੇ ਪਿਤਾ ਸੰਤ ਬੂੜ ਸਿੰਘ ਜੀ ਦੇ ਵਰ੍ਹੀਣੇ ਦਾ ੩ ਵਜੇ ਭੋਗ ਪੈਣਾ ਹੈ। ਸ੍ਰੀ ਸਤਿਗੁਰੂ ਜੀ ਤਦ ਤਕ ਥੋੜਾ ਸਮਾਂ ਬਿਰਾਜ, ਮੁੜ ਇਸ਼ਨਾਨ ਕਰ ਨਿਤਨੇਮ ਕਰਦੇ ਹੋਏ ੨.੩੦ ਤਕ ਬਾਲੀ ਨਗਰ ਪਹੁੰਚ ਗਏ। ਇਕ ਪਿੰਡਾਲ ਵਿਚ ਸਮਾਗਮ ਸੀ। ਸੰਤ ਸੇਵਾ ਸਿੰਘ ਜਥੇਦਾਰ ਦਿੱਲੀ ਦਾ ਪ੍ਰਭਾਵਸ਼ਾਲੀ ਹੱਲੇ ਦਾ ਦੀਵਾਨ, ਸੰਤ ਹਰਭਜਨ ਸਿੰਘ-ਗੁਰਦੇਵ ਸਿੰਘ ਦਾ ਇਕ ਸ਼ਬਦ ਦਾ ਕੀਰਤਨ ਤੇ ਪ੍ਰੀਤਮ ਸਿੰਘ ਕਵੀ ਵਲੋਂ ੨੦ ਮਿੰਟ ਦਾ ਭਾਸ਼ਣ ਹੋਇਆ।

ਕਥਨ ਦਾ ਸਾਰ : ਗੁਰੂ ਅਤੇ ਸਿੱਖਾਂ ਦੇ ਦਰਮਿਆਨ ਵਿਸ਼ਵਾਸ ਹੀ ਆਧਾਰ ਹੈ ਜਿਵੇਂ ਤਮਾਮ ਮਖਲੂਕਾਤ ਦਾ ਆਧਾਰ ਧਰਤੀ ਹੈ ।

ਭੋਗਾਂ ਦੇ ਸ਼ਲੋਕਾਂ ਉਪਰੰਤ ੩.੨੦ ਤਕ ਸਮਾਪਤੀ ਹੋ ਗਈ ।

### ਬਾਬਾ ਵੈਸਾਖਾ ਸਿੰਘ ਦਾ ਭੋਗ

੪ ਵਜੇ ਭੋਗ ਬਾਬਾ ਵੈਸਾਖਾ ਸਿੰਘ ਨਮਿਤ ਰਮੇਸ਼ ਨਗਰ ਪੈਣਾ ਸੀ ਤਦ ਤਕ ਸੰਤ ਮਹਿੰਦਰ ਸਿੰਘ ਜੀ ਦੇ ਘਰ ਉਨ੍ਹਾਂ ਦੇ ਛੋਟੇ ਬੱਚੇ ਨੇ "ਅਵਲ ਅਲਹ ਨੂਰ ਉਪਾਇਆ" ਸ਼ਬਦ ਅਪਣੇ ਵਡੇ ਭਾਈ ਦੀ ਮਦਦ ਨਾਲ, ਖਲੋ ਖਲੋਤੇ ਸੁਣਾਇਆ । ਕੁਛ ਚਿੱਠੀਆਂ ਵੀ ਪੜ੍ਹੀਆਂ ਖੜੇ ਖੜੋਤੇ ਹੀ । ਸ਼ਬਦ ਸੁਣ ਟਿੱਪਣੀ ਕੀਤੀ : ਅਕਾਲੀਆਂ ਵਰਗੀ ਤਰਜ਼ ਹੈ ਇਸਦੀ । ਪਤਾ ਲਗਾ ਸ਼ਬਦ ਉਨ੍ਹਾਂ ਤੋਂ ਹੀ ਸਿਖਿਆ ਗਿਆ ਹੈ ।

ਬਾਲੀ ਨਗਰ ਦੇ ਹੀ ਸੰਤ ਸਰਦਾਰਾ ਸਿੰਘ ਦੇ ਘਰ ਆਏ ਦੁਕਾਨ ਵਿਚ ਦਰਸ਼ਨ ਦੇਕੇ ਰਮੇਸ਼ ਨਗਰ ਸੰਤ ਸੁਲੱਖਣ ਸਿੰਘ-ਗੁਰਮੁਖ ਸਿੰਘ ਦੇ ਘਰ ਸਤਿਗੁਰੂ ਜੀ ਪਹੁੰਚੇ ਜਿਥੇ ਬਾਬਾ ਵੈਸਾਖਾ ਸਿੰਘ ਨਮਿਤ ਭੋਗ ਪਾਇਆ ਜਾ ਰਿਹਾ ਸੀ ।

ਇਹ ਬਾਬਾ ਜੀ ਪਿਛਲੇ ਹਫਤੇ ਹੀ ਗੁਜ਼ਰੇ ਸਨ । ਅੱਜ ਵੀ ਬਾਬਾ ਜੀ ਦੀ ਯਾਦ ਵਿਚ ਬਹੁਤ ਲੋਕ ਜੁੜੇ ਹੋਏ ਸਨ । ਸੰਤ ਸੇਵਾ ਸਿੰਘ ਜਥੇਦਾਰ ਦਾ ਕੀਰਤਨ ਜਾਰੀ ਸੀ ਕਿ ਸੁਤਿਗੁਰੂ ਜੀ ਨੇ ਅੱਧਾ ਘੰਟਾ ਇਹ ਸੁਣਦਿਆਂ ਦਰਸ਼ਨਾਰਥੀਆਂ ਦੀਆਂ ਨਮਸਕਾਰਾਂ ਪਰਵਾਨ ਕੀਤੀਆਂ । ਇਹ ਤਾਂਤਾ ਤਦ ਤਕ ਜਾਰੀ ਰਿਹਾ ਜਦ ਤਕ ਸ੍ਰੀ ਸਤਿਗੁਰੂ ਜੀ ਆਸਣ ਪਰ ਵਿਰਾਜਮਾਨ ਰਹੇ ।

ਸੰਤ ਅਮਰ ਸਿੰਘ ਨਿਰਮਾਣ ਕਿਸੇ ਦੇ ਘਰ ਚਰਨ ਪਾਉਣ ਦੀ ਬੇਨਤੀ ਕੀਤੀ ਸਤਿਗੁਰਾਂ ਬਚਨ ਕੀਤਾ : ਮੈਨੂੰ ਅੱਜ ਅਮ੍ਰਿਤ ਵੇਲੇ ਤੋਂ ਹੀ ਲੜੀਂਦਾ ਆਰਾਮ ਨਹੀਂ ਮਿਲਿਆ । ਮੇਰਾ ਜੀ ਕਰਦਾ ਏ ਮੈਂ ਹਰੇਕ ਦੇ ਘਰ ਜਾਵਾਂ, ਹਰ ਕਿਸੇ ਦੀ ਗੱਲ ਮੰਨਾਂ, ਪਰ ਮੇਰਾ ਕੱਲਾ ਸਰੀਰ ਕਿੰਨਿਆਂ ਕੁ ਦਾ ਕਿਹਾ ਮੰਨ ਸਕਦਾ ਹੈ ! ਪੰਜ ਭੌਤਕ ਸਰੀਰ ਆਪਣੀਆਂ ਕੁਛ ਸੀਮਾਵਾਂ ਰਖਦਾ ਹੈ । ੬ ਵਜੇ ਤਕ "ਡਾਲਮੀਆ" ਦੇ ਘਰ ਕੁਆਨ ਵੀ ਜਾਣਾ ਹੈ । ਅਤੇ ੬.੧੦ ਏਥੇ ਹੀ ਵਜ ਗਏ ਹਨ । ਵਕਤ ਸਿਰ 'ਡਾਲਮੀਆਂ' ਦੇ ਘਰ ਵੀ ਤਾਂ ਹੀ ਜਾ ਸਕਾਂਗਾ ਜੇ ਮੈਂ ਆਪਣਾ ਹੁਣ ਦਾ ਜਲਪਾਣੀ ਛਡ ਦਿਆਂ ।

ਏਥੇ ਹੀ ਆਪ ਜੀ ਨੇ ਸ. ਜਗਦੀਸ਼ ਸਿੰਘ "ਵਰਿਆਮ" ਦੀ ਇਕ ਲੰਮੀ ਚਿੱਠੀ ਦਾ ਵਾਚਣ ਕੀਤਾ ।

ਸੰਤ ਅਮਰ ਸਿੰਘ ਨਿਰਮਾਣ ਨੇ ਹੀ ਬਾਬਾ ਵਸਾਖਾ ਸਿੰਘ ਦੇ ਭੋਗ ਤੇ ਪਰਵਚਨ ਸੁਣਨ ਲਈ ਮਾਈਕ ਸਤਿਗੁਰੂ ਜੀ ਦੇ ਸਮਮੁਖ ਰਖਿਆ । ਸਤਿਗੁਰੂ ਜੀ ਨੇ ਏਨੇ ਸ਼ਬਦ ਹੀ ਆਖੇ :

"ਸਾਧ ਸੰਗਤ ਜੀ, ਤੁਸਾਂ ਹੁਣੇ ਸ਼ਬਦ ਸੁਣਿਆ ਹੈ ਗੁਰਬਾਣੀ ਦਾ । ਉਹਦੇ ਵਿਚ ਇਕ ਤੁਕ ਆਈ ਹੈ, "ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ । "ਜੇ ਅਸੀਂ ਇਹਨੂੰ ਬੁਝਦੇ ਹੀ ਨਹੀਂ, ਜਿਹੜਾ ਵੀ ਇਹਨੂੰ ਨਹੀਂ ਬੁਝਦਾ ਉਹ ਆਪਣੇ ਆਪ ਨੂੰ ਸਮਝ ਲਵੇ ਜੋ ਗੁਰਬਾਣੀ ਵਿਚ ਲਿਖਿਆ ਹੈ । ਬਸ, ਅਜ ਏਨਾ ਹੀ ਆਖਣਾ ਹੈ ।"

ਏਥੇ ਸਮਾਪਤੀ ਹੁੰਦਿਆਂ ਹੀ ਇਕ ਬੀਬੀ ਨੇ ਆਪਣੇ ਕੁਛੜਲੇ ਬੱਚੇ ਨੂੰ ਨਮਸਕਾਰ ਕਰਵਾ ਕੇ ਬੇਨਤੀ ਕੀਤੀ ਕਿ ਇਸਦਾ ਰੋਗ ਨਵਿਰਤ ਕਰੋ, ਇਲਾਜ ਕੁਛ ਨਹੀਂ ਕਰ ਸਕੇ ! ਸਤਿਗੁਰਾਂ ਉਸਦੇ ਕੰਨ ਵਿਚਲੀ ਵਾਲੀ ਵਲ ਤਕਾਕੇ ਬਚਨ ਕੀਤਾ : ਇਲਾਜ ਤਾਂ ਤੂੰ ਇਹਦੇ ਨਾਲ ਕਰ ਰਹੀ ਹੋਵੇਂਗੀ । ਇਹ ਗਹਿਣਾ ਨਹੀਂ । ਸੱਚਾ ਗਹਿਣਾ ਪਹਿਨ । ਬੀਬੀ ਨੇ ਉਸੇ ਵੇਲੇ ਸੋਨੇ ਦੀ ਵਾਲੀ ਲਾਹ ਦਿਤੀ । ਸਤਿਗੁਰੂ ਜੀ ਨੇ ਸਵੇਰੇ ਉਠਕੇ ਸਕੇਸ ਇਸ਼ਨਾਨ ਕਰ ਭਜਨ ਅਤੇ ਭਗਉਤੀਆਂ ਦੀ ਮਾਲਾ ਫੇਰ ਕੇ ਅਰਦਾਸ ਕਰਨ ਲਈ ਬੀਬੀ ਨੂੰ ਆਗਿਆ ਕੀਤੀ ।

### ਡਾਲਮੀਆ ਦੇ ਨਿਵਾਸ ਤੇ

ਏਥੋਂ ਉਠ, ਸ੍ਰੀ ਸਤਿਗੁਰੂ ਜੀ ਕੋਠੀਓਂ ਹੋ ਕੇ, ਲੋੜੀਂਦੇ ਸਰੀਰਾਂ ਨਾਲ ਸੇਠ ਰਾਮ ਕ੍ਰਿਸ਼ਨ ਡਾਲਮੀਏ ਦੇ ਘਰ ਗਏ । ਸ੍ਰੀ ਪ੍ਰਭੂਦਰ ਜੀ ਬ੍ਰਹਮਚਾਰੀ ਹੀ ਇਸ ਸੋਫਾ ਕੁਰਸੀ ਤੇ ਬੈਠੇ ਸਨ, ਬਾਕੀ ਸਭ ਲੋਗ ਭੁੰਜੇ ਹੀ ਸਨ । ਬ੍ਰਹਮਚਾਰੀ ਜੀ ਨੇ ਵੀ ਸਤਿਗੁਰੂ ਜੀ ਦਾ ਉਠਕੇ ਸਤਿਕਾਰ ਸੁਆਗਤ ਕੀਤਾ । ਫਿਰ ਡਾਲਮੀਆ ਪਰਵਾਰ ਅਤੇ ਹੋਰ ਆਏ ਲੋਕਾਂ ਨੂੰ ਸਤਿਗੁਰੂ ਜੀ ਦੀ ਜਾਣਕਾਰੀ ਦੇਣ ਲਈ ਬਹੁਤ ਕੁਝ ਕਿਹਾ, ਗੋ ਰਖਿਅਕ, ਮਹਾਨ ਸ਼ਾਕਾਹਾਰੀ, ਸ਼ਾਂਤੀ ਜੁਝਾਰ ਆਦਿ ਸ਼ਬਦਾਂ ਦੀ ਖੁਲ੍ਹੇ ਦਿਲ ਵਰਤੋਂ ਕੀਤੀ । ਐਉਂ ਲਗਦਾ ਜਿਵੇਂ 'ਕੁਆਣ' ਗਏ ਸਤਿਗੁਰੂ ਜੀ ਨੂੰ ਅਚਿਤਵੀਂ ਪ੍ਰਸੰਸਾ ਦੀ ਵਾਛੜ ਦਾ ਸਾਹਮਣਾ ਕਰਨਾ ਪੈ ਗਿਆ ਹੋਵੇ ।

ਵਾਪਸੀ ਸਮੇਂ ਵੀ ਸ੍ਰੀ ਬ੍ਰਹਮਚਾਰੀ ਨੇ ਗਲਵਕੜੀ ਅਤੇ ਪ੍ਰੇਮ ਭਰੀ ਵਿਦਾਇਗੀ ਦਿਤੀ । ਇਸ ਮੌਕੇ ਸੰਤ ਪੂਰਨ, ਸੇਠ ਜੀ ਅਤੇ ਸ. ਹੰਸਪਾਲ ਨਾਲ ਸਨ । (ਚਲਦਾ)

ਸਾਡੀ ਸੰਗੀਤ ਯਾਤਰਾ

# ਕਹਿਰ ਦਰਵੇਸ਼ ਬਰ ਜਾਨ ਦਰਵੇਸ਼

**—ਸੁਰਿੰਦਰ ਸਿੰਘ (ਸਿੰਘ ਬੰਧੂ)**

ਭਾਰਤੀ ਸ਼ਾਸਤਰੀ ਸੰਗੀਤ ਦੀ ਦੁਨੀਆ ਵਿਚ "ਸਿੰਘ ਬੰਧੂ" ਭਰਾਵਾਂ ਦੀ ਜੋੜੀ, ਸ: ਤੇਜਪਾਲ ਸਿੰਘ-ਸੁਰਿੰਦਰ ਸਿੰਘ ਦਾ ਵਿਸ਼ੇਸ਼ ਸਥਾਨ ਹੈ। ਉਹਨਾਂ ਇਹ ਸਥਾਨ ਪ੍ਰਾਪਤ ਕਰਨ ਵਿਚ ਬਹੁਤ ਲੰਮੀ ਘਾਲਣਾ ਘਾਲੀ ਹੈ। ਸੁਰਿੰਦਰ ਸਿੰਘ ਜੀ ਦਾ ਆਪਣੀ ਹੱਥੀਂ ਲਿਖਿਆ ਲੇਖ ਉਹਨਾਂ ਦੀ ਜੀਵਨ-ਘਾਲ ਦੀ ਬਾਤ ਤਾਂ ਪਾਉਂਦਾ ਹੀ ਹੈ ਨਾਲ ਇਹ ਵੀ ਦਰਸਾਉਂਦਾ ਹੈ ਕਿ ਸਾਡੇ ਇਸ ਨਾਮਵਰ ਗਾਇਕ ਦੀ ਕਲਮ ਵਿਚ ਵੀ ਕਿੰਨਾ ਜ਼ੋਰ ਹੈ। —ਸੰਪਾਦਕ

"ਜਿਨ੍ਹਾਂ ਖ਼ਾਨਦਾਨਾਂ ਦੇ ਨਸੀਬ ਖ਼ਰਾਬ ਹੁੰਦੇ ਨੇ, ਉਹਨਾਂ ਵਿਚ ਤੇਰੇ ਵਰਗੇ ਪੁੱਤਰ ਜੰਮਦੇ ਨੇ।"

ਇੰਤਹਾਈ ਕ੍ਰੋਧ ਵਿਚ ਮੇਰੇ ਵਡੇ ਭਾਈ ਸਾਹਿਬ ਤੇ ਮੇਰੇ ਸੰਗੀਤ ਦੇ ਗੁਰੂ ਕਹਿ ਰਹੇ ਸਨ। ਮੈਂ ਬੀ. ਏ. ਦੇ ਫ਼ਾਈਨਲ ਵਿਚ ਪੜ੍ਹ ਰਿਹਾ ਸੀ। ਤੇਜਪਾਲ ਸਿੰਘ ਐਮ. ਏ. (ਗਣਿਤ) ਕਰ ਰਹੇ ਸਨ ਤੇ ਅਸਾਂ ਦੁਹਾਂ ਸੰਗੀਤ ਨੂੰ ਆਪਣਾ ਪੇਸ਼ਾ ਬਣਾਉਣ ਦਾ ਫ਼ੈਸਲਾ ਕਰ ਲਿਆ ਸੀ। ਫ਼ੈਸਲਾ ਸੁਣਾਉਣ ਦੀ ਡਿਊਟੀ ਮੇਰੀ ਸੀ। ਬੜਬੋਲਾ ਵੀ ਮੈਂ ਸਾਂ ਤੇ ਗਵਈਆ ਬਨਣ ਦਾ ਬਹੁਤਾ ਫ਼ਿਤੂਰ ਵੀ ਮੈਨੂੰ ਈ ਚੜ੍ਹਿਆ ਸੀ। ਤੇਜਪਾਲ ਜੀ ਤਾਂ ਬਸ ਮੇਰੇ ਹਾਮੀ ਸਾਥੀ ਬਣੇ ਸਨ।

ਹੈ ਨਾ ਸਵਾਦੀ ਗੱਲ! ਜਿਸ ਨੇ ਸਾਨੂੰ ਬਚਪਨ ਤੋਂ ਸੰਗੀਤ ਸਿਖਾਇਆ, ਸਾਡੀ ਛੋਟੀ ਤੋਂ ਛੋਟੀ ਕਾਮਯਾਬੀ ਨੂੰ ਫ਼ੈਯਾਜ਼ੀ ਤੇ ਪਿਆਰ ਨਾਲ ਸਲਾਹਿਆ, ਉਹੀ ਗੁਰੂ—ਪ੍ਰਿੰਸੀਪਲ ਜੀ.ਐਸ. ਸਰਦਾਰ—ਅਜ ਸਾਡੇ ਗਾਇਕ ਬਨਣ ਦੇ ਫ਼ੈਸਲੇ ਤੇ ਇਸ ਕਦਰ ਨਾਰਾਜ਼ ਸਨ।

ਉਹਨਾਂ ਦੀ ਨਾਰਾਜ਼ਗੀ ਨੇ ਮੇਰਾ ਇਰਾਦਾ ਹੋਰ ਪੱਕਾ ਕਰ ਦਿੱਤਾ। ਜਵਾਨੀ ਦੀ ਉਸ ਰੁੱਤੇ ਮੈਨੂੰ ਹਰ ਵੱਡੇ ਦੇ ਵਜੂਦ ਵਿਚੋਂ ਸਮਝੌਤੇ, ਬੇਈਮਾਨੀ ਦੇ ਝੂਠ ਦੀ ਬੂ ਆਉਂਦੀ ਸੀ। ਮੈਂ ਨੀਤਸ਼ੇ ਤੇ ਜੀ.ਬੀ. ਸ਼ਾਅ ਪੜ੍ਹਦਾ; ਫ਼ੈਜ਼ ਤੇ ਝੂਮਦਾ, ਸ਼ੇਕਸਪੀਅਰ ਤੋਂ ਮਾਰਲੋ ਨੂੰ ਚੰਗਾ ਸਮਝਦਾ, ਤੇ ਸ਼ੈਲੇ ਦਾ ਆਸ਼ਿਕ ਸਾਂ। ਭਲਾ ਜ਼ਿੰਦਗੀ ਦੀਆਂ ਮਜਬੂਰੀਆਂ ਸਮਾਜ ਵਿਚ ਸੰਗੀਤਕਾਰ ਦਾ ਨੀਵਾਂ ਦਰਜਾ, ਰੋਟੀ ਕਮਾਣ ਦੀ ਮੁਸੀਬਤ—ਇਹ ਸਭ ਗੱਲਾਂ ਮੈਨੂੰ ਡਰਾ ਸਕਦੀਆਂ ਸਨ? ਸਗੋਂ ਇਹ ਸੁਣ ਕੇ ਤੇ ਮੇਰਾ ਬਾਗ਼ੀ ਮਨ ਹੋਰਵੀ ਮਚਲ ਗਿਆ। ਇਕ ਸਿਆਣੇ ਨੇ ਕਾਫ਼ੀ ਬਹਿਸ ਤੋਂ ਬਾਅਦ ਨਾਰਾਜ਼ ਹੋ ਕੇ ਕਿਹਾ, "ਤੂੰ ਗਾ ਗਾ ਕੇ ਈ ਮਰ ਜਾਣੈਂ!" ਮੈਂ ਤੜਾਕ ਨਾਲ ਜਵਾਬ ਦਿੱਤਾ, "ਤੇ ਤੁਸੀਂ ਬਿਨਾ ਗਾਏ ਹੀ ਮਰ ਜਾਣੈ", ਉਹ ਕਮਰਾ ਛੱਡ ਗਿਆ।

ਪਰ ਸੰਗੀਤ ਦਾ ਇਹ ਸਫ਼ਰ ਏਸ ਕੁੜੱਤਣ ਨਾਲ ਸ਼ੁਰੂ ਨਹੀਂ ਸੀ ਹੋਇਆ। ਮੈਂ ਹਾਲੇ ਸਕੂਲੇ ਪੜ੍ਹਨ ਵੀ ਨਹੀਂ ਸੀ ਪਿਆ, ਤੇ ਗਾਣਾ ਮਸ਼ਹੂਰ ਹੋਇਆ ਸੀ "ਬਸ ਬਸ ਵੇ ਢੋਲਣਾ, ਕੀ ਤੇਰੇ ਨਾਲ ਬੋਲਣਾ" ਮੈਂ ਗਲੀ ਗਲੀ ਗਾਉਂਦਾ ਫਿਰਾਂ। ਘਰ ਵਾਲੇ ਹੱਸਣ। ਲੋਕੀ ਕੁੱਛੜ ਚੁੱਕ ਕੇ ਲੈ ਜਾਣ। ਨਾ ਮੈਨੂੰ ਹਾਸਾ ਸੁਣੇ ਨਾ ਲੋਕਾਂ ਦੀ ਤਾਰੀਫ਼। ਬਸ, ਇਕੋ ਈ ਧੁਨ, "ਦੋਸਤੀ ਨਦਾਨ ਦੀ ਫੁੱਲਾਂ ਵਿਚ ਵਸਣਾ, ਹਾਲ ਦੁੱਖਾਂ ਵਾਲੜਾ, ਤੇ ਕਿਸੇ ਨੂੰ ਨਹੀਂ ਦੱਸਣਾ—ਬਸ ਬਸ ਵੇ ਢੋਲਣਾ...।"

ਮੇਰੇ ਬੀਜੀ (ਮਾਤਾ ਜੀ) ਢੋਲਕੀ ਨਾਲ ਬਹੁਤ ਮਿੱਠਾ ਗਾਉਂਦੇ ਸਨ ਮੈਂ ਰੋੜਾ ਫੜ ਉਹਨਾਂ ਕੋਲ ਬਹਿ ਜਾਂਦਾ ਤੇ ਬਸ ਕਿੰਨੀਆਂ ਬੋਲੀਆਂ, ਟੱਪੇ, ਸੁਹਾਗ ਲੋਰੀਆਂ ਉਹਨਾਂ ਦੀ ਸੁਰ ਵਿਚ ਸੁਰ ਮਿਲਾ ਕੇ ਗਾਉਂਦਾ। ਰਾਤੀਂ ਸੌਣ ਲਗਿਆਂ ਮੇਰੇ ਕੰਨ ਵਿਚ ਉਹਨਾਂ ਦਾ ਸੁਰ ਬੋਲਦਾ, "ਸਿੰਦੀ ਦੀਆਂ ਸਿੰਦੀ ਦੀਆਂ ਗੁੱਤਾਂ ਨੀਂ...ਗੁੜ ਵੰਡ ਗੁੰਦਾਈਆਂ...ਊਂ...ਸਹਿਜ ਗੁੰਦਾਈਆਂ ਨੀਂ, ਝੂਲ ਮੱਥਿਆਂ ਨੂੰ ਆਈਆਂ ਊਂ..." ਤੇ ਪਤਾ ਨਹੀਂ ਕਦੋਂ ਓਸ ਊਂ ਊਂ ਦੀ ਪਿਆਰੀ ਘੂਕਰ ਵਿਚ ਮੈਂ ਘੂਕ ਸੌਂ ਜਾਂਦਾ।

ਮੇਰੇ ਭਾਪਾ ਜੀ (ਵਡੇ ਭਾਈ ਸਾਹਿਬ, ਪ੍ਰਿੰਸੀਪਲ ਜੀ. ਐਸ. ਸਰਦਾਰ) ਦੀਆਂ ਅੱਖਾਂ ਦੀ ਜੋਤ ਦਸ ਬਾਰਾਂ ਵਰ੍ਹੇ ਦੀ ਉਮਰ ਵਿਚ ਚਲੀ ਗਈ। ਸਾਡੇ ਇੰਜੀਨੀਅਰ ਪਿਤਾ ਜੀ ਨੇ ਬਹੁਤ ਇਲਾਜ ਕਰਾਉਣ ਤੋਂ ਬਾਅਦ ਹਾਰ ਮੰਨ ਲਈ। ਨੇਤ੍ਰਹੀਨ ਕਿਸ ਕੰਮ ਦਾ? ਇਹਨੂੰ ਅੰਧ ਵਿਦਿਆਲੇ ਭੇਜ ਦਿਉ। ਮੇਰੀ ਮਾਂ ਅੜ ਗਈ, "ਜੇ ਮੁੰਡਾ ਭੇਜਿਆ ਤਾਂ ਮੈਂ ਨਾਲ ਈ ਚਲੀ ਜਾਵਾਂਗੀ", ਉਸ ਸ਼ੇਰਨੀ ਨੇ ਪੁੱਛ ਪੁਛਾ ਕੇ ਪਤਾ ਕੀਤਾ ਕਿ ਜੇ ਸੰਗੀਤ, ਤੇ ਉਹ ਵੀ ਸ਼ੁਧ ਸ਼ਾਸਤਰੀ ਸੰਗੀਤ ਸਿਖਵਾ ਦੇਈਏ ਤਾਂ ਬੇਟਾ ਇੱਜ਼ਤਦਾਰ ਸੰਗੀਤ ਗੁਰੂ ਬਣ ਜਾਏਗਾ। ਗੁਰੂਆਂ ਦੀ ਭਾਲ ਪੰਡਿਤ ਬੀ.ਐਨ. ਦੱਤਾ ਕੋਲ ਲੈ ਆਈ, ਤੇ ਲੰਬੀ ਮੁਹਾਰਤ ਸ਼ੁਰੂ ਹੋ ਗਈ।

ਦੱਤਾ ਜੀ ਰੋਜ਼ ਸਿਖਾਉਣ ਆਉਂਦੇ ਤੇ ਜਦੋਂ ਅਸੀਂ ਗੋਡਿਆਂ ਭਾਰ ਰਿੜ੍ਹਨਾ ਸਿੱਖ ਲਿਆ ਤਾਂ ਰੋਜ਼ ਉਪਰ ਮਿਆਨੀ ਵਿਚ ਪਹੁੰਚ ਬਸ "ਲੰਗਰ ਕਾਂਕਰੀਆ ਜੀ ਨਾ ਮਾਰੋ" ਸੁਣਦੇ

ਸੁਣਦੇ ਸੌਂ ਜਾਂਦੇ। ਸ਼ਾਇਦ ਉਹੀ ਪਹਿਲੀ ਤਾਲੀਮ ਸੀ।

ਸਰਦਾਰ ਤੇਜਪਾਲ ਸਿੰਘ ਨੇ ਤਦ ਤਕ ਸੰਗੀਤ ਦੇ ਜਰਾਸੀਮ ਦਾ ਕੋਈ ਪਰਿਚੈਅ ਨਹੀਂ ਸੀ ਦਿੱਤਾ। ਉਹਨਾਂ ਦੀ ਚੁੱਪ ਹੀ ਬਸ ਚਰਚਾ ਦਾ ਵਿਸ਼ਾ ਰਹਿੰਦੀ ਸੀ। ਪਰ ਜਦੋਂ ਵਿਧੀਵਤ ਸੰਗੀਤ ਸਿਖਿਆ ਸ਼ੁਰੂ ਹੋਈ ਉਹ ਨਾਲ ਆ ਬੈਠੇ। ਆਪਣੇ ਬਾਰੇ ਤੇ ਲੋਕਾਂ ਨੂੰ ਪਹਿਲੇ ਈ ਜੀਨੀਅਸ ਹੋਣ ਦਾ ਸ਼ੱਕ ਸੀ, ਪਰ ਤੇਜਪਾਲ ਜੀ ਸਿਰਫ ਰੇਲੂ ਕੱਟੇ ਦੀ ਹੈਸੀਅਤ ਵਿਚ ਹੀ ਸਵੀਕਾਰ ਕਰ ਲਏ ਗਏ।

ਤੇ ਫੇਰ ਸ਼ੁਰੂ ਹੋਏ ਛੋਟੇ ਮੋਟੇ ਪ੍ਰੋਗਰਾਮ ਤੇ ਪਹਿਲਾ ਧਮਾਕਾ ਹੋਇਆ। ਮੰਚ ਤੇ ਪਹੁੰਚਦਿਆਂ ਹੀ ਗੁੰਗੇ ਤੇਜਪਾਲ ਦੀ ਜ਼ਬਾਨ ਨੂੰ ਪਰ ਲਗ ਗਏ। ਆਵਾਜ਼ ਐਸੀ ਗੋਲ ਤੇ ਮਿੱਠੀ ਕਿ ਦਿਲ ਕਰੇ ਰੋਟੀ ਤੇ ਰਖ ਕੇ ਖਾ ਜਾਈਏ। ਗ਼ਰੀਬ ਸੁਰਿੰਦਰ ਸਿੰਘ ਦੀ ਛੁੱਟੀ ਹੋ ਗਈ! ਰੇਡੀਓ ਵਾਲਿਆਂ ਤੇਜਪਾਲ ਨੂੰ "ਨੰਨ੍ਹੇ ਉਸਤਾਦ" ਕਹਿਣਾ ਸ਼ੁਰੂ ਕਰ ਦਿੱਤਾ ਤੇ ਖਾਦਿਮ ਨੇ ਤਬਲਾ ਵਜਾਉਣਾ ਸ਼ੁਰੂ ਕਰ ਦਿੱਤਾ।

ਪਰ ਪ੍ਰਤਿਭਾ ਕਦ ਤਕ ਛੁਪ ਸਕਦੀ ਏ? ਬੰਦੇ ਨੇ ਗਾਣੇ ਦਾ ਰਿਆਜ਼ ਜਾਰੀ ਰਖਿਆ, ਤੇ ਤੇਜਪਾਲ ਦੀ ਤਰ੍ਹਾਂ ਦੁਨੀਆਂ ਦੀ ਹਰ ਪ੍ਰਤੀਯੋਗਤਾ ਜਿੱਤਣੀ ਸ਼ੁਰੂ ਕਰ ਦਿੱਤੀ। ਇਕ ਆਲ-ਇੰਡਆ ਸ਼ੀਲਡ ਤੇ ਇੰਨੇ ਵਰ੍ਹੇ ਸਾਡੇ ਘਰ ਰਹੀ ਕਿ ਲੋਕ ਉਹਨੂੰ ਮਹਿਜ਼ ਡੈਕੋਰੇਸ਼ਨ ਪੀਸ ਸਮਝਣ ਲਗ ਗਏ। ਘਰ ਵਾਲੇ ਖੁਸ਼ ਸਕੂਲ ਵਾਲੇ ਖ਼ੁਸ਼ ਕਾਲਜ ਵਾਲੇ ਖ਼ੁਸ਼, ਯੂਨੀਵਰਸਿਟੀ ਵਾਲੇ ਖ਼ੁਸ਼। ਹਰ ਇਨਾਮ ਸਾਡਾ, ਕੰਪੀਟੀਸ਼ਨ ਸਾਡਾ। ਸਕੂਲ ਮਿਸ਼ਨ ਨਾਲ ਮੈਂ ਅਫ਼ਗਾਨਿਸਤਾਨ ਗਿਆ, ਯੂਥ ਫੈਸਟੀਵਲ ਵਿਚ ਇੱਧਰ ਉੱਧਰ...

ਇਸੇ ਹਾਸੇ, ਖ਼ੁਸ਼ੀ ਦੇ ਮਾਹੌਲ ਵਿਚ ਅਸੀਂ ਅਗਨ-ਬਾਣ ਛੱਡ ਦਿੱਤਾ "ਅਸੀਂ ਗਵਈਏ ਬਣਾਂਗੇ, "ਇੰਜੀਨੀਅਰਾਂ ਡਾਕਟਰਾਂ, ਅਧਿਆਪਕਾਂ ਦੇ ਖ਼ਾਨਦਾਨ ਵਿਚ ਇਹ ਇਕ ਭਿਅੰਕਰ ਘਟਨਾ ਬਣ ਗਈ। ਮੇਰੀ ਚਾਚੀ ਜੀ ਨੇ ਕਿਹਾ, "ਪੁੱਤਰ ਇਹ ਕੀ? ਅਸੀਂ ਤੇ ਆਪਣੇ ਖਾਨਦਾਨ ਵਿਚ ਕਦੀ ਇਹੋ ਜਿਹੀ ਗੱਲ ਨਹੀਂ ਸੁਣੀ, "ਚਾਚਾ ਜੀ ਭੜਕ ਗਏ, "ਕੀ ਮਤਲਬ ਏ ਤੁਹਾਡਾ? ਸਾਡੇ ਖ਼ਾਨਦਾਨ ਵਿਚ ਮਿਰਾਸੀ ਹੁੰਦੇ ਰਹੇ ਨੇ? ਇਹ ਤੇ ਇਹਨਾਂ ਕੰਜਰਾਂ ਦੀ..." ਗੁੱਸੇ ਨਾਲ ਉਹ ਕੰਬਣ ਲਗ ਪਏ!

ਖ਼ੈਰ ਸਮਾਜਿਕ ਕ੍ਰਾਂਤੀ ਦਾ ਉਹ ਸ਼ਾਨਦਾਰ ਦੌਰ ਬਹੁਤ ਦੇਰ ਨਾ ਚਲ ਸਕਿਆ। "ਖਸਮਾਂ ਨੂੰ ਖਾਓ" ਸਭ ਨੇ ਕਿਹਾ ਤੇ ਅਸੀਂ ਤੁਰ ਪਏ ਸਰਸ੍ਵਤੀ ਮਾਂ ਦੀ ਰਾਹ ਤੇ, ਜਿੱਥੇ ਕੰਡੇ ਨੇ, ਠੋਕਰਾਂ ਨੇ, ਤੇ ਦਿਲਸ਼ਿਕਨੀਆਂ ਦੇ ਅੰਬਾਰ ਨੇ। ਤੇ ਸਭ ਤੋਂ ਵੱਡੀ ਮੁਸੀਬਤ ਇਹ ਹੈ ਕਿ ਕੰਡੇ, ਠੋਕਰਾਂ ਤੇ ਦਿਲਸ਼ਿਕਨੀਆਂ ਏਸ ਪੈਂਡੇ ਦੀ ਦਿਲਕਸ਼ੀ ਨੂੰ ਘਟਾ ਨਹੀਂ ਸਕਦੀਆਂ। ਇਕ ਅਜੀਬ ਮਸਤ ਮਜਬੂਰੀ ਖਿੱਚੀ ਲਈ ਜਾਂਦੀ ਹੈ, ਇਕ ਐਸੇ ਸਫਰ ਤੇ ਜਿਥੇ ਹਰ ਮੋੜ ਮੰਜ਼ਿਲ ਲਗਦਾ ਏ ਤੇ ਹਰ ਕਿੰਗਰਾ ਸਿਖਰ ਪਰ ਸ਼ਾਇਦ ਜਿਸ ਦੀ ਨਾ ਕੋਈ ਮੰਜ਼ਿਲ ਹੈ ਤੇ ਨਾ ਹੀ ਕੋਈ ਆਖਰੀ ਸਿਖਰ।

ਗਵਈਏ ਬਣਨ ਦੇ ਫ਼ੈਸਲੇ ਦੇ ਨਾਲ ਹੀ ਅੱਖ ਬਦਲ ਗਈ। ਜਿਸ ਗਾਣੇ ਦੀ ਇੰਨੀ ਤਾਰੀਫ ਸੀ ਉਹ ਸੱਖਣਾ ਲਗਣ ਲਗਾ। ਪਹਿਲੀ ਵੇਰ ਰਿਆਜ਼ ਕਰਦਿਆਂ ਸ਼ਰਮ ਆਉਣ ਲੱਗੀ। ਆਪਣੇ ਗਾਣੇ ਦਾ ਨੰਗ ਕਿਸ ਫੁਲਕਾਰੀ ਨਾਲ ਕੱਜੀਏ?

ਗੁਰੂ ਦੀ ਤਲਾਸ਼ ਸ਼ੁਰੂ ਹੋ ਗਈ। ਬਚਪਨ ਤੋਂ ਭਾਪਾ ਜੀ ਤੋਂ ਸੁਣਿਆ ਸੀ, ਸਾਡੇ ਯੁਗ ਦਾ ਸਭ ਤੋਂ ਵਡਾ ਗਵਈਆ ਉਸਤਾਦ ਅਮੀਰ ਖਾਂ ਹੈ। ਉਸਤਾਦ ਬੜੇ ਗ਼ੁਲਾਮ ਅਲੀ ਖ਼ਾਂ ਸਾਹਿਬ ਦੇ ਅਸੀਂ ਆਸ਼ਿਕ ਸਾਂ—ਖ਼ਾਸ ਕਰ ਮੈਂ। ਉਹਨਾਂ ਦੇ ਦਿੱਲੀ ਆਉਂਦਿਆਂ ਹੀ ਮੇਰੇ ਸਭ ਕੰਮ ਰੁਕ ਜਾਂਦੇ ਤੇ ਮੈਂ ਸਾਰਾ ਸਾਰਾ ਦਿਨ ਪੂਸਾ ਰੋਡ ਉਸ ਕੋਠੀ ਵਿਚ ਬੈਠਾ ਰਹਿੰਦਾ, ਜਿਥੇ ਗ਼ੁਲਾਮ ਅਲੀ ਖ਼ਾਂ ਸਾਹਿਬ ਰੁਕਦੇ ਸਨ। ਪਰ ਪਤਾ ਨਹੀਂ ਕਿਉਂ ਜਦ ਅੱਖ ਬੰਦ ਕਰੋ ਗੁਰੂ ਸਿਰਫ ਅਮੀਰ ਖ਼ਾਂ ਹੀ ਨਜ਼ਰ ਆਉਂਦਾ ਸੋ ਗੁਰੂ ਤਕ ਪਹੁੰਚਣ ਦੀ ਕੋਸ਼ਿਸ਼ ਸ਼ੁਰੂ ਹੋ ਗਈ।

ਮਰਹੂਮ ਉਸਤਾਦ ਅਮੀਰ ਖ਼ਾਂ ਸਾਹਿਬ ਬਿਲਕੁਲ ਰਵਾਇਤੀ ਕਿਸਮ ਦੇ ਉਸਤਾਦ ਸਨ। ਸ਼ਾਗਿਰਦੀ ਤੇ ਦੂਰ, ਉਹਨਾਂ ਤਕ ਪਹੁੰਚ ਸਕਣਾ ਹੀ ਕਾਫ਼ੀ ਹਿੰਮਤ ਦਾ ਕੰਮ ਸੀ। ਇਕ ਦਮ ਸ਼ਾਂਤ ਤਬੀਅਤ, ਕਮਗੋ, ਫਿਲਾਸਫਰ ਕਿਸਮ ਦੇ ਖ਼ਾਂ ਸਾਹਿਬ ਨੇ ਬਹੁਤ ਗਿਣੇ ਚੁਣੇ ਲੋਕਾਂ ਨੂੰ ਹੀ ਸ਼ਾਗਿਰਦੀ ਦਾ ਸ਼ਰਫ਼ ਬਖਸ਼ਿਆ। ਸੋ ਸਭ ਤੋਂ ਪਹਿਲਾਂ ਇਹ ਸਵਾਲ ਉਠਿਆ ਕਿ ਗੱਲ ਕਿਸ ਤਰ੍ਹਾਂ ਚਲਾਈ ਜਾਏ।

ਇਕ ਸਜਣ, ਸਰਦਾਰ ਗੁਰਬਖਸ਼ ਸਿੰਘ ਖ਼ਾਂ ਸਾਹਿਬ ਦੇ ਪ੍ਰਸ਼ੰਸਕ ਤੇ ਦੋਸਤ ਸਨ। ਸੋ, ਉਹਨਾਂ ਨੂੰ ਹੀ ਅਸੀਂ ਜਾ ਫੜਿਆ। ਵਾਅਦੇ ਅਨੁਸਾਰ ਉਹਨਾਂ ਖ਼ਾਂ ਸਾਹਿਬ ਨਾਲ ਗੱਲ ਕੀਤੀ। ਜਵਾਬ ਮਿਲਿਆ "ਦੇਖੇਂਗੇ" ਬਸ ਅਸੀਂ ਖ਼ਾਂ ਸਾਹਿਬ ਦੇ ਚੱਕਰ ਕਟਣੇ ਸ਼ੁਰੂ ਕਰ ਦਿਤੇ। ਉਹ ਜਦ ਦਿੱਲੀ ਆਉਣ, ਅਸੀਂ ਹਾਜ਼ਿਰ। ਬਸ, ਚੁਪ ਚਾਪ, ਹੱਥ ਜੋੜ ਕੇ ਬੈਠੇ ਰਹਿਣਾ। ਖ਼ਾਂ ਸਾਹਿਬ ਨੇ ਕਦੀ ਨਜ਼ਰ ਚੁਕ ਕੇ ਦੇਖਣਾ ਵੀ ਨਾ। ਅਸੀਂ ਪੈਰੀਂ ਹੱਥ ਲਾਇਆ, ਉਹਨਾਂ ਖ਼ਲਾਅ ਵਿਚ ਵੇਖਦਿਆਂ, "ਜੀਤੇ ਰਹੋ" ਕਹਿ ਦਿੱਤਾ। ਅਸੀਂ ਏਸੇ ਵਿਚ ਖ਼ੁਸ਼! ਉਹ ਗਾ ਕੇ ਉਠੇ ਅਸਾਂ ਦੌੜ ਕੇ ਉਹਨਾਂ ਦੇ ਪੈਰ ਵਿਚ ਜੁੱਤੀ ਪੁਆ ਦਿੱਤੀ। ਉਹਨਾਂ ਦੇਖ ਕੇ ਅਣਡਿੱਠ ਕਰ ਦਿੱਤਾ। ਅਸੀਂ ਮਗਰੂਰ ਕਿ ਜੁੱਤੀ ਪੁਆਈ ਤੇ ਸਾਡੇ ਹਥੋਂ ਈ। ਸਰਦਾਰ ਗੁਰਬਖ਼ਸ਼ ਸਿੰਘ ਮੁਤਵਾਤਰ,

ਸਾਡੀ ਅਰਜ਼ੀ ਉਥੇ ਪੇਸ਼ ਕਰਦੇ ਰਹੇ।

ਫੇਰ ਇਕ ਦਿਨ ਕਮਾਲ ਹੋ ਗਿਆ, ਉਸਤਾਦ ਅਮੀਰ ਖ਼ਾਂ ਸਾਹਿਬ ਰੇਡੀਓ ਵਿਚ ਨੈਸ਼ਨਲ ਪਰੋਗਰਾਮ ਗਾਉਣ ਆਏ ਸਨ। ਅਸੀਂ ਹਸਬ ਮਾਮੂਲ ਹਾਜ਼ਰ। ਪ੍ਰੋਗਰਾਮ ਤੋਂ ਬਾਅਦ ਖ਼ਾਂ ਸਾਹਿਬ ਨੇ ਸਟੇਜ ਤੋਂ ਉਤਰਦਿਆਂ ਤੇਜਪਾਲ ਸਿੰਘ ਦੇ ਮੋਢੇ ਤੇ ਹੱਥ ਰਖ ਦਿੱਤਾ। ਨਾਲ ਟੁਰਦਿਆਂ ਹੌਲੀ ਜਿਹੀ ਇਹ ਵੀ ਕਹਿ ਦਿੱਤਾ, "ਭਾਈ ਗੁਰਬਖਸ਼ ਸਿੰਘ ਸੇ ਤੁਮਹਾਰੇ ਬਾਰੇ ਮੇਂ ਬਾਤ ਹੂਈ ਥੀ, ਅਗਲੀ ਬਾਰ ਆਏਂਗੇ ਤੋ ਦੇਖੇਂਗੇ" ਤੇਜਪਾਲ ਦੀ ਜ਼ਬਾਨ ਬੰਦ। ਖ਼ਾਂ ਸਾਹਿਬ ਚਲੇ ਗਏ। ਕਿੰਨੇ ਦਿਨ ਮੈਂ ਮੋਢਾ ਛੋਹ ਕੇ ਪੁੱਛਾਂ, "ਖ਼ਾਂ ਸਾਹਿਬ ਨੇ ਏਥੇ ਹੱਥ ਰਖਿਆ ਸੀ ਨਾ?" ਤੇਜਪਾਲ ਜੀ ਤਾਂ ਬਸ ਮੋਢਾ ਫੜੀ ਫਿਰਨ।

ਇਹ ਮੋਢਾ ਪ੍ਰਸੰਗ ਸਰਦਾਰ ਗੁਰਬਖ਼ਸ਼ ਸਿੰਘ ਦੀਆਂ ਦੋ ਸਾਲ ਦੀਆਂ ਕੋਸ਼ਿਸ਼ਾਂ ਦਾ ਨਤੀਜਾ ਸੀ। ਉਸ ਤੋਂ ਬਾਅਦ ਦੇ ਬਾਰ੍ਹਾਂ ਮਹੀਨੇ "ਦੇਖੇਂਗੇ" ਵਿਚ ਹੀ ਬੀਤੇ। ਪਰ ਫਰਕ ਇਹ ਸੀ ਕਿ ਹੁਣ ਗੱਲ ਤੇਜਪਾਲ ਤੇ ਖ਼ਾਂ ਸਾਹਿਬ ਦੀ ਹੁੰਦੀ ਸੀ।

ਕੁਝ ਤੇ ਮੈਂ "ਦੇਖੇਂਗੇ" ਕੋਲੋਂ ਹਤਾਸ਼ ਹੋ ਗਿਆ। ਤੇ ਦੂਜੇ ਮੈਨੂੰ ਆਕਾਸ਼ਵਾਣੀ ਜੰਮੂ ਵਿਚ ਨੌਕਰੀ ਮਿਲ ਗਈ। ਸੋ ਮੈਂ ਗੁਰੂ ਮਨਾਓ ਮੁਹਿੰਮ ਵਿਚੋਂ ਬਾਹਿਰ ਹੋ ਗਿਆ ਪਰ ਤੇਜਪਾਲ ਦਾ ਦਿਲ ਮੇਰੇ ਨਾਲੋਂ ਤਕੜਾ ਤੇ ਗੁਰੂ ਸ਼ਰਧਾ ਜ਼ਿਆਦਾ ਮਜ਼ਬੂਤ ਸੀ। ਉਹ ਮੁਤਵਾਤਰ ਖ਼ਾਂ ਸਾਹਿਬ ਦੇ ਚੱਕਰ ਕਟਦੇ ਰਹੇ। ਇਕ ਦਿਨ ਉਹਨਾਂ ਨੇ ਖ਼ਾਂ ਸਾਹਿਬ ਦੀ ਬੀਵੀ ਮੁੰਨੀ ਬਾਈ ਦਾ ਤਰਲਾ ਕੀਤਾ, "ਅੰਮਾ ਜੀ, ਕਲ੍ਹ ਮੇਰਾ ਪ੍ਰੋਗਰਾਮ ਏ, ਰੇਡੀਓ ਤੇ, ਜੇ ਤੁਸੀਂ ਖ਼ਾਂ ਸਾਹਿਬ ਨੂੰ ਸੁਣਵਾ ਦਿਓ, ਤਾਂ ਸ਼ਾਇਦ ਉਹ ਮਿਹਰਬਾਨ ਹੋ ਜਾਣ।" ਉਸ ਨੇਕ ਔਰਤ ਨੇ ਮਦਦ ਕੀਤੀ। ਮੈਨੂੰ ਜੰਮੂ ਤਾਰ ਪਹੁੰਚੀ, "ਖ਼ਾਂ ਸਾਹਿਬ ਮੰਨ ਗਏ। ਦਿੱਲੀ ਪਹੁੰਚ" ਤੀਸਰੇ ਦਿਨ ਮੈਂ ਦਿੱਲੀ। ਤੇਜਪਾਲ ਸਿੰਘ, ਉਸਤਾਦ ਅਮੀਰ ਖ਼ਾਂ ਦੇ ਸ਼ਾਗਿਰਦ ਹੋ ਗਏ।

ਰੇਡੀਓ ਦੀ ਨੌਕਰੀ ਛੱਡ, ਮੈਂ ਫੇਰ ਆਪਣੇ ਘਰ ਦਿੱਲੀ ਪਹੁੰਚ ਗਿਆ। ਹੁਣ ਅਪਣੇ ਦਿੱਲੀ ਨਿਵਾਸ ਦੇ ਦੌਰਾਨ ਖ਼ਾਂ ਸਾਹਿਬ ਸਾਡੇ ਹੀ ਘਰ ਰਹਿੰਦੇ। ਛੇਤੀ ਹੀ ਮੇਰੇ ਉਪਰ ਵੀ ਕਰਮ ਹੋਇਆ ਮੈਂ ਗੰਢਾ-ਬੰਧ ਸ਼ਾਗਿਰਦ ਹੋ ਗਿਆ।

ਉਸਤਾਦ ਅਮੀਰ ਖ਼ਾਂ ਕੋਲੋਂ ਤਾਲੀਮ, ਇਕ ਨਵਾਂ ਤਜਰਬਾ ਸੀ। ਕਈ ਕਈ ਦਿਨ ਸਿਖਣ ਦੀ ਕੋਈ ਗੱਲ ਨਾ ਹੁੰਦੀ। ਸਾਡੀ ਇਹ ਜੁਰਅਤ ਨਹੀਂ ਸੀ ਕਿ ਸਿੱਖਣ ਨੂੰ ਕਹੀਏ। ਉਸਤਾਦ-ਸ਼ਾਗਿਰਦ ਦੇ ਰਿਸ਼ਤੇ ਵਿਚ ਸਭ ਹੱਕ ਉਸਤਾਦ ਦੇ ਹੁੰਦੇ ਨੇ। ਸ਼ਾਗਿਰਦ ਦਾ ਸਿਰਫ਼ ਇਕੋ ਹੱਕ ਏ, ਉਹ ਕਹਿ ਸਕਦੈ ਕਿ ਮੈਂ ਸ਼ਾਗਿਰਦ ਹਾਂ।

ਈਮਾਨਦਾਰੀ ਦੀ ਗੱਲ ਇਹ ਹੈ ਕਿ ਸਾਨੂੰ ਕਦੀ ਇਹ ਮਹਿਸੂਸ ਹੀ ਨਹੀਂ ਹੁੰਦਾ ਸੀ ਕਿ ਇੰਨੇ ਦਿਨ ਸਾਨੂੰ ਖ਼ਾਂ ਸਾਹਿਬ ਨੇ ਤੰਬੂਰਾ ਵੀ ਨਹੀਂ ਫੜਾਇਆ। ਇਕ ਤਾਂ ਇਹ ਕਿ ਜਦੋਂ ਉਹ ਮਿਹਰਬਾਨ ਹੋ ਜਾਂਦੇ, ਤਾਂ ਰੋਜ਼ ਸਵੇਰੇ ਖ਼ੁਦ ਹੀ ਜਗਾ ਕੇ ਕਿੰਨੀ ਕਿੰਨੀ ਦੇਰ ਸਿਖਾਂਦੇ ਰਹਿੰਦੇ। ਦੂਜਾ ਇਹ ਕਿ ਖ਼ਾਂ ਸਾਹਿਬ ਦਾ ਸੌਣਾ, ਜਾਗਣਾ, ਸੰਗੀਤ ਹੀ ਸੀ। ਉਹ ਹਰ ਵੇਲੇ ਕੇਵਲ ਸੰਗੀਤ ਦੀਆਂ ਹੀ ਗੱਲਾਂ ਕਰਦੇ ਕਿ ਕਿਸ ਉਸਤਾਦ ਨੇ ਕਿਸ ਵੇਲੇ ਕਿਹੜਾ ਰਾਗ ਗਲਤ ਕਰ ਦਿੱਤਾ, ਕਿਹੜੀ ਬੰਦਿਸ਼ ਵਿਚ ਰਾਗ ਖਿੜ ਉਠਿਆ। ਬਸ ਬਹੁਤਾ ਚਿਰ ਇਹੋ ਜਿਹੇ ਹੀ ਚਰਚੇ ਰਹਿੰਦੇ। ਅਸਾਂ ਦੇਖਿਆ ਕਿ ਅਮੀਰ ਖ਼ਾਂ ਦੀ ਸੰਗਤ ਹੀ ਤਾਲੀਮ ਹੈ।

ਸੰਗੀਤ ਸਾਧਨਾਂ ਨਾਲ ਨਾਲ ਚਲਦੀ ਰਹੀ। ਰੇਡੀਓ ਵਿਚ ਅਸੀਂ ਵੱਖ ਵੱਖ ਗਾਉਂਦੇ, ਪਰ ਮੰਚ ਤੇ ਹਮੇਸ਼ਾ ਜੁਗਲਬੰਦੀ ਵਿਚ ਹੀ ਗਾਂਉਂਦੇ। ਘਰ ਦਾ ਮਾਹੌਲ ਇਕ ਸਥਾਈ ਕਸ਼ੀਦਗੀ ਵਿਚ ਤਣਿਆ ਰਹਿੰਦਾ। ਰਿਸ਼ਤੇਦਾਰਾਂ ਨੂੰ ਮੌਕਾ ਮਿਲ ਗਿਆ। ਇਕ ਦਿਨ ਭੂਆ ਜੀ ਵਿਹੜੇ ਵਿਚ ਰੋਣ ਲਗੇ। "ਵੇਖ ਵੇ ਮੇਰਿਆ ਵੀਰਾ, ਤੇਰੇ ਘਰ ਵਿਚ ਮੁਸਲਮਾਨਾਂ ਦਾ ਡੇਰਾ ਬਣ ਗਿਆ" ਜਿੰਨੇ ਮੂੰਹ ਉਨੀਆਂ ਗੱਲਾਂ।

ਸੰਗੀਤ ਦੀ ਦੁਨੀਆਂ ਵਿਚ ਵੀ ਕਾਫੀ ਦਿਲਚਸਪ ਤਬਦੀਲੀਆਂ ਆਉਣ ਲਗੀਆਂ। ਇਕ ਸੰਗੀਤ ਆਲੋਚਕ ਸਾਹਿਬ ਸਾਡੇ ਬਾਕਾਇਦਾ ਪਿੱਛੇ ਪੈ ਗਏ। (ਅਜ ਤਕ ਪਏ ਹੋਏ ਨੇ।) ਸੰਨ ੧੯੬੪ ਦੇ ਇਕ ਪ੍ਰੋਗਰਾਮ ਨੂੰ ਉਹਨਾਂ ਇਹ ਕਹਿ ਕੇ ਭੰਡਿਆ, "ਸੰਗੀਤ ਵਿਚ ਅਮੀਰ ਖਾਂ ਵਾਲੀ ਨਗਮਰਹੀ ਨਹੀਂ, ਆਵਾਜ਼ਾਂ ਗਾਇਕੀ ਅਨੁਕੂਲ ਨਹੀਂ, ਅੱਖਾਂ ਟੱਡ ਕੇ ਗਾਉਂਦੇ ਨੇ..." ਬੜਾ ਮਜ਼ਾ ਆਇਆ। ਦਿੱਲੀ ਦੇ ਸਭ ਯਾਰਾਂ ਦੀ ਜੇਬ ਵਿਚ ਉਸ ਰੀਵੀਊ ਦੇ ਕਟਿੰਗ। ਸਬ ਤਰਫ ਖੇੜਾ ਹੀ ਖੇੜਾ, 'ਲਓ ਜੀ ਬੜੇ ਗਵਈਏ ਬਣਦੇ ਸ਼ੀ, ਹੋ ਗਈ ਨਾ ਬੋਲਤੀ ਬੰਦ।"

ਬੋਲਤੀ ਕਿਵੇਂ ਬੰਦ ਹੁੰਦੀ? ਆਪਣਾ ਤੇ ਬਸ 'ਮਰਜ਼ ਬੜ੍ਹਤਾ ਗਿਆ ਜਿਉਂ ਜਿਉਂ ਦਵਾ ਕੀ' ਵਾਲਾ ਹਾਲ ਸੀ। ਰਿਆਜ਼ ਹੋਰ ਵਧਾ ਦਿਤਾ। ਅਸੀਂ ਕਹਿੰਦੇ, 'ਨਹੀਂ ਉਹਨੇ ਠੀਕ ਲਿਖਿਐ। "ਹੁਣ ਕੀ ਕਰੋਗੇ?" ਕਹਿਰ ਦਰਵੇਸ਼ ਬਰ ਜਾਨ ਦਰਵੇਸ਼। ਬਸ ਇਹ ਗੁੱਸਾ ਆਪਣੇ ਤੇ ਹੀ ਕਢ ਲਾਂਗੇ। ਰਿਆਜ਼ ਕਰਾਂਗੇ ਗਾ ਕੇ ਹੀ ਦਮ ਲਵਾਂਗੇ।"

ਬੰਬਈ ਤੋਂ ਪਹਿਲਾ ਪ੍ਰੋਗਰਾਮ ਸੰਨ ੧੯੬੭ ਵਿਚ

ਆਇਆ। 'ਕਲ੍ਹ ਕੇ ਕਲਾਕਾਰ' ਉਹਨੀਂ ਦਿਨੀਂ ਇਕ ਅਹਿਮ ਸੰਗੀਤ ਸੰਮੇਲਨ ਸੀ। ਇਕ ਸੰਧਿਆ ਦਾ ਪਹਿਲਾ ਆਈਟਮ ਸਾਡਾ ਸੀ। ਕੋਈ ਤਨਕੀਦ ਕਰਨ ਵਾਲਾ ਨਹੀਂ ਪੁਜਾ। ਦੂਜੇ ਦਿਨ ਹਰ ਅਖਬਾਰ ਨੇ "ਦਿੱਲੀ ਦੇ ਸਿੰਘ ਬੰਧੂ ਚੰਗਾ ਗਾਏ" ਕਹਿ ਕੇ ਟਾਲ ਦਿੱਤਾ। ਜਿਸ ਤਰ੍ਹਾਂ ਗਏ, ਉਸੇ ਤਰ੍ਹਾਂ ਬੈਰੰਗ ਲਫਾਫੇ ਮੁੜ ਆਏ। ਰੇਡੀਓ ਵਿਚ ਗਰੇਡ ਵਧ ਗਿਆ। ਦਿੱਲੀ ਤੇ ਆਲੇ ਦੁਆਲੇ ਦੇ ਲੋਕ ਸਾਡੇ ਨਾਂ ਦੀ ਚਰਚਾ ਕਰਨ ਲਗ ਪਏ।

ਸਾਡੀ ਸੰਗੀਤ ਯਾਤਰਾ ਦਾ ਸਭ ਤੋਂ ਅਹਿਮ ਕਦਮ ਪੂਨਾ ਦਾ ਸਵਾਈ ਗੰਧਰਵ ਸੰਗੀਤ ਸੰਮੇਲਨ ਸੀ। ੧੯੬੮ ਵਿਚ ਦਿੱਲੀ ਦੇ ਇਕ ਪ੍ਰੋਗਰਾਮ ਤੋਂ ਖ਼ੁਸ਼ ਹੋ, ਮਰਹੂਮ ਡਾਕਟਰ ਬੀ. ਸੀ. ਦੇਵਾ ਨੇ ਪੰਡਿਤ ਭੀਮਸੈਨ ਜੋਸ਼ੀ ਨੂੰ ਖਤ ਲਿਖਿਆ ਤੇ ਸਾਨੂੰ ਪੂਨਾ ਜਾਣ ਦਾ ਸੱਦਾ ਆ ਗਿਆ। ਪੂਨਾ ਦੇ ਸਵਾਈ ਗੰਧਰਵ ਫੈਸਟੀਵਲ ਵਿਚ ਰੋਜ਼ਾਨਾ ਦੀ ਹਾਜਰੀ ਕੋਈ ੧੦ ਤੋਂ ੧੫ ਹਜ਼ਾਰ ਸਰੋਤਿਆਂ ਦੀ ਹੁੰਦੀ ਹੈ। ਇੰਨਾ ਵੱਡਾ ਜਨ-ਸਮੂਹ ਸ਼ਾਇਦ ਭਾਰਤ ਦੇ ਹੋਰ ਕਿਸੇ ਸੰਗੀਤ ਸੰਮੇਲਨ ਵਿਚ ਨਹੀਂ ਹੁੰਦਾ।

ਦੋ ਦਿਨ ਦੇ ਇੰਤਜ਼ਾਰ ਤੋਂ ਬਾਦ ਸਾਡੀ ਵਾਰੀ ਆਈ। ਅਸੀਂ ਰਾਗ ਮਾਰੂ ਬਿਹਾਗ ਤੇ ਅਡਾਨਾ ਚੁਣੇ। ਮੰਚ ਤੇ ਬੈਠੇ ਹੀ ਸਾਂ ਕਿ ਅਗਲੀਆਂ ਕਤਾਰਾਂ ਵਿਚ ਹੱਸਣ ਦੀ ਅਵਾਜ਼ ਕੰਨੀ ਪਈ! ਪੂਨਾ ਦੇ ਲੋਕਾਂ ਪਹਿਲੀ ਵੇਰ ਸਿੱਖਾਂ ਤੋਂ ਸ਼ਾਸਤਰੀ ਸੰਗੀਤ ਸੁਣਨਾ ਸੀ। ਏਨਾ ਵੱਡਾ ਹਜੂਮ ਦੇਖ ਕੇ ਮੈਂ ਕਾਫੀ ਨਰਵਸ ਹੋ ਚੁਕਾ ਸਾਂ। ਹਾਸੇ ਨੇ ਮੈਨੂੰ ਇਕਦਮ ਗੁੱਸੇ ਨਾਲ ਭਰ ਦਿੱਤਾ। "ਠਹਿਰੋ ਤੁਸੀਂ ਹੁਣੇ ਦੱਸਣਾ ਤੁਹਾਨੂੰ" ਮੇਰੇ ਆਤਮ ਸਨਮਾਨ ਨੇ ਕਿਹਾ। ਘਬਰਾਹਟ ਉੱਡ ਗਈ ਤੇ ਗਾਣਾ ਸ਼ੁਰੂ ਹੋ ਗਿਆ।

ਪਹਿਲੇ ਰਾਗ ਤੋਂ ਬਾਅਦ ਤਾਲੀ ਦੀ ਆਵਾਜ਼ ਨਾਲ ਦਿਲ ਦਹਿਲ ਗਿਆ। ਹੁਣ ਤਕ ਅਸਾਂ ਦੋ ਸੌ, ਪੰਜ ਸੌ ਸਰੋਤੇ ਹੀ ਦੇਖੇ ਸਨ। ਹਜ਼ਾਰਾਂ ਹੱਥਾਂ ਦੀ ਗੂੰਜ ਨਵਾਂ ਤਜੁਰਬਾ ਸੀ। ਦੂਸਰੇ ਰਾਗ ਤੋਂ ਬਾਅਦ "ਮੋਰ, ਮੋਰ" ਦੇ ਸ਼ੋਰ ਵਿਚ ਅਸੀਂ ਮੰਚ ਤੋਂ ਉਤਰ ਆਏ।

ਸਵੇਰੇ ਮਰਾਠੀ ਦੇ ਦੋਹਾਂ ਪਰਮੁਖ ਪਰਚਿਆਂ ਵਿਚ ਆਪਣੇ ਚਰਚੇ ਸਨ। "ਹਿੰਦ ਕੇਸਰੀ" ਨੇ ਤਿੰਨ ਕਾਲਮ ਵੱਡਾ ਪਹਿਲੇ ਸਫੇ ਤੇ ਸਰਨਾਵਾਂ ਦਿੱਤਾ, "ਸਿੰਘ ਬੰਧੂਨੀ ਮਾਰੂ ਬਿਹਾਗ ਰੰਗ ਵਿਲਾ" "ਸਕਾਲ" ਨੇ ਚਿੱਤਰ ਸਹਿਤ ਤਾਰੀਫ਼ ਕੀਤੀ। ਮਹਾਰਾਸ਼ਟਰ ਵਿਚ ਸਾਡਾ ਨਾਂ ਹੋ ਗਿਆ। ਸਵਾਈ ਗੰਧਰਵ ਸੰਮੇਲਨ ਸੰਯੋਜਕਾਂ ਨੇ ਸਾਨੂੰ ਦੁਬਾਰਾ ਕਦੀ ਸੱਦਾ ਨਹੀਂ ਭੇਜਿਆ।

ਸੱਚ ਪੁੱਛੋ ਤੇ ਇਸ ਸੰਮੇਲਨ ਤੋਂ ਬਾਅਦ ਅਸੀਂ ਕਦੇ ਪਿਛਾਂਹ ਮੁੜ ਕੇ ਨਹੀਂ ਦੇਖਿਆ। ੧੯੬੯ ਵਿਚ ਸਾਨੂੰ ਬੰਬਈ ਦੀ ਸੁਰ ਸ਼ਿੰਗਾਰ ਸੰਸਦ ਨੇ "ਸੁਰ ਮਣੀ" ਦੀ ਉਪਾਧੀ ਦਿਤੀ ਤੇ ਪ੍ਰੋਗਰਾਮਾਂ ਦਾ ਤਾਂਤਾ ਲੱਗ ਗਿਆ। ੧੯੭੧ ਵਿਚ ਪਹਿਲਾ ਐਲ. ਪੀ. ਰਿਕਾਰਡ ਤਿਆਰ ਹੋਇਆ, ੧੯੭੬ ਵਿਚ ਪਹਿਲੇ ਯੂਰਪ ਦਾ ਦੌਰਾ ਹੋਇਆ. ੧੯੭੮ ਵਿਚ ਗੁਰਬਾਣੀ ਦਾ ਐਲ. ਪੀ. ਭਰਿਆ। ਹੁਣ ਤਕ ਸਾਡੇ ਛੇ ਲਾਂਗ ਪਲੇਅ ਰਿਕਾਰਡ ਨੇ, ਤੇ ਦੋ ਕੈਸੇਟ ਰਿਕਾਰਡ ਬਣ ਚੁਕੇ ਨੇ। ਰੇਡੀਓ ਵਿਚ ਸਰਵੋਚ ਗਰੇਡ ਏ, ਤੇ ਲੋਕੀ ਸਿੰਘਾਂ ਨੂੰ ਸ਼ਾਸਤਰੀ ਸੰਗੀਤ ਗਾਂਦਿਆਂ ਦੇਖ ਕੇ ਹੁਣ ਹੈਰਾਨ ਵੀ ਨਹੀਂ ਹੁੰਦੇ।

ਪਰ ਇਕ ਰਾਜ਼ ਤੁਹਾਡੇ ਨਾਲ ਸਾਂਝਾ ਕਰਾਂ? ਦਿਲ ਵਿਚ ਹਾਲੇ ਵੀ ਸਿਵਾਏ ਤਿਸ਼ਨਗੀ ਦੇ ਕੁਝ ਨਹੀਂ। ਰਿਆਜ਼ ਕਰਦਿਆਂ ਅਜੇ ਵੀ ਗਾਣਾ ਸੱਖਣਾ ਲਗਦੈ। ਤੰਬੂਰੇ ਕੋਲ ਜਾਂਦਿਆਂ ਸੰਗ ਆਉਂਦੀ ਏ। ਲੋਕ ਕਹਿੰਦੇ ਨੇ ਭਾਗਾਂ ਵਾਲ਼ੇ ਗਵਈਏ ਬਣਦੇ ਨੇ। ਕੰਮ ਵਿਚ ਮਸਤੀ ਹੈ। ਅੱਖਾਂ ਮੀਟ ਲਉ ਤੇ ਦੁਨੀਆਂ ਦੇ ਦੁੱਖ ਵਿਸਰ ਜਾਂਦੇ ਨੇ। ਪਰ ਆਪਣਾ ਤਜਰਬਾ ਇਹ ਨਹੀਂ। ਅੱਖਾਂ ਮੀਟੀਆਂ ਹੋਣ ਜਾਂ ਖੁਲ੍ਹੀਆਂ, ਇਕ ਧੁਖਧੁਖੀ ਮਨ ਨੂੰ ਖਾਂਦੀ ਰਹਿੰਦੀ ਏ, ਗਾਣਾ ਕਦੀ ਆਵੇਗਾ ਵੀ ਜਾਂ ਨਹੀਂ?

ਇਹ ਸਵਾਲ ਅੱਜ ਵੀ ਜਵਾਬ ਦਾ ਮੁਤਲਾਸ਼ੀ ਏ। ਸਾਡੇ ਕੋਲ ਇਕੋ ਈ ਦਾਰੂ ਏ—ਰਿਆਜ਼। ਸੋ ਰੋਜ਼ ਸਵੇਰੇ ਸ਼ਾਮ ਤੰਬੂਰੇ ਦੇ ਹਜ਼ੂਰ ਵਿਚ ਹਾਜ਼ਿਰ ਹੋ ਜਾਂਦੇ ਹਾਂ, ਤੇ ਉਹਦੀ ਮਿੱਠੀ ਡਾਂਟ ਵਿਚ 'ਕਹਿਰ ਦਰਵੇਸ਼ ਬਰ ਜਾਨ ਦਰਵੇਸ਼, ਦੇ ਮੁਤਾਬਿਕ ਹਰ ਸ਼ਰਮਿੰਦਗੀ ਹਰ ਡਾਂਟ ਦਾ ਬਦਲਾ ਆਪਣੇ ਕੋਲੋਂ ਹੀ ਲੈ ਲੈਂਦੇ ਹਾਂ।

✳

---

ਬਿਨਾਂ ਮੁਰਸ਼ਦਾਂ ਰਾਹ ਨਾ ਹੱਥ ਆਵੇ
ਦੁੱਧ ਬਾਝ ਨਾ ਰਿਝਦੀ ਖੀਰ ਸਾਈਂ
—ਵਾਰਸ ਸ਼ਾਹ

ਬਿਨ ਗੁਰ ਮੁਕਤਿ ਨਾ ਹੋਵਈ
ਗੁਰਮੁਖ ਅਮਰੰਤਰ। —ਭਾਈ ਗੁਰਦਾਸ

ਮਲੂਕਾ ਕੋਈ ਪੀਰ ਹੈ ਜੋ ਜਾਨੇ ਪਰ-ਪੀਰ
ਜੋ ਪਰ ਪੀਰ ਨਾ ਜਾਨਈ ਸੋ ਕਾਫਿਰ ਬੇਪੀਰ
—ਸੰਤ ਮਲੂਕ ਦਾਸ

ਰਿਪੋਰਤਾਜ

# ਹੋਲਾ ਮਹਲਾ ਸ੍ਰੀ ਭੈਣੀ ਸਾਹਿਬ

—ਜਗਦੀਸ਼ ਸਿੰਘ

ਸ੍ਰੀ ਭੈਣੀ ਹੋਲੇ ਤੇ ਅਸੀਂ ੧੯ ਮਾਰਚ ਸ਼ਾਮ ਤੋਂ ਪਹਿਲਾਂ ਪੁੱਜ ਗਏ । ਅਜੇ ਪੰਜਾਂ ਵਿਚੋਂ ਦੂਸਰਾ ਹੀ ਦਿਨ ਸੀ ਅਤੇ ਆਓ ਭਗਤ ਤੇ ਡੇਰਿਆਂ ਦੇ ਪਰਬੰਧ ਵਿਚ ਲੁਧਿਆਣਾ ਦਾ ਜੱਥਾ ਤਾਇਨਾਤ ਸੀ । ਜਾਂਦਿਆਂ ਹੀ ਪਤਾ ਲਗ ਗਿਆ ਕਿ ਡੇਰਿਆਂ ਦੀ ਸਮੱਸਿਆ ਹੈ । ਸਾਡੇ ਵਾਸਤੇ ਠੀਕ ਡੇਰੇ ਦੀ ਭਾਲ ਪਰਬੰਧਕ ਦਲੀਪ ਸਿੰਘ ਜੀ ਨੇ ਕੱਲ ਬੈਠਾਈ ਰਖਿਆ । ਇਸ ਦੇ ਦੋ ਲਾਭ ਹੋਏ । ਇਕ ਤਾਂ ਬਹੁਤ ਸਾਰੇ ਸਜਨਾਂ ਦੀ ਮੁਲਾਕਾਤ ਏਥੇ ਹੀ ਹੋ ਗਈ ਜਿਨਾਂ ਵਿਚੋਂ ਯੂਕੇ ਵਾਲੇ ਸ: ਨਰੰਜਨ ਸਿੰਘ ਗਹੀਰ ਅਤੇ ਉਹਨਾਂ ਦੇ ਘਰੋਂ ਅਤੇ ਸ: ਹਰਚਰਨ ਸਿੰਘ ਰੰਧਾਵਾ ਜੀ ਦੇ ਘਰੋਂ ਬੀਬੀ ਬਲਦੇਵ ਕੌਰ ਵੀ ਸ਼ਾਮਲ ਸਨ । ਦੂਸਰੇ ਸ: ਹਰਭੰਜਨ ਸਿੰਘ ਲੁਧਿਆਣਾ ਦੀ ਅਗਵਾਈ ਵਿਚ ਜਥੇ ਨੇ ਲੰਗਰ ਜਲ ਪਾਨ,ਦੁਧ ਚਾਹਟੇ ਬੂੰਦੀ ਅਤੇ ਫਲਾਂ ਦੀ ਨਿਰੰਤਰ ਸਪਲਾਈ ਰਖੀ ।ਬਸ ਬਸ ਬਸ ਕਰਵਾ ਦਿਤੀ। ਏਨੇ ਲਗਨ ਅਤੇ ਜੋਸ਼ ਨਾਲ ਸੇਵਾ ਕੀਤੀ ਕਿ ਡੇਰੇ ਦੀ ਸਮੱਸਿਆ ਭੁਲਾ ਦਿਤੀ । ਲਗ ਭਗ ਤਿੰਨ ਘੰਟੇ ਦੀ ਉਡੀਕ ਬਾਅਦ ਇਕ ਕਮਰਾ ਸਾਨੂੰ ਅਤੇ ਵਲਾਇਤ ਵਾਲਿਆਂ ਨੂੰ ਅਲਾਟ ਹੋਇਆ । ਪਰ ਇਸ ਕਮਰੇ ਵਿਚ ਜਾਣ ਤੋਂ ਪਹਿਲਾਂ ਹੀ ਵਲਾਇਤੀਆਂ ਨੂੰ ਤਾਂ ਵਖਰਾ ਕਮਰਾ ਹੀ ਮਿਲ ਗਿਆ ਅਤੇ ਅਸੀਂ ਸਤਿਜੁਗ ਦੇ ਸੰਪਾਦਕ ਮਹੰਤ ਆਤਮਾ ਸਿੰਘ ਜੀ ਦੇ ਡੇਰੇ ਰਾਹੀਂ ਵਖਰੇ ਕਮਰੇ ਤੇ ਕਾਬਜ਼ ਹੋਣ ਵਿਚ ਕਾਮਯਾਬ ਹੋ ਗਏ । ਡੇਰਿਆਂ ਦੇ ਪੁਰਾਣੇ ਪਰਬੰਧਕ ਸੰਤ ਕਸ਼ਮੀਰ ਸਿੰਘ ਸਕੂਟਰ ਹਾਦਸੇ ਵਿਚ ਜ਼ਖਮੀ ਪਏ ਸਨ ਪਰ ਉਨ੍ਹਾਂ ਬੀਮਾਰੀ ਦੀ ਹਾਲਤ ਵਿਚ ਵੀ ਬਹੁਤ ਸਹਿਯੋਗ ਦਿਤਾ । ਸੰਤ ਦਲੀਪ ਸਿੰਘ ਜੀ ਨੇ ਬਿਸਤਰਿਆਂ ਗੱਦਿਆਂ ਦਾ ਵਧੀਆ ਪਰਬੰਧ ਕਰ ਦਿਤਾ । ਉਸਤਾਦ ਪਿਆਰਾ ਸਿੰਘ ਜੀ ਨੇ ਵੀ ਮਦਦ ਕੀਤੀ ਤੇ ਅਸੀਂ ਡੇਰੇ ਵਿਚ ਸਥਾਪਤ ਹੋ ਗਈ । ਉਸਤਾਦ ਹਰਭਜਨ ਸਿੰਘ ਗੁਰਦੇਵ ਸਿੰਘ ਸਰੋਦ, ਪ੍ਰੀਤਮ ਸਿੰਘ ਕਵੀ ਪ੍ਰੀਤਮ ਸਿੰਘ ਪੰਛੀ ਆਦਿ ਲੇਖਕ ਕਲਾਕਾਰ ਇਥੇ ਲਾਗੇ ਹੀ ਡੇਰਾ ਗ੍ਰਸਥ ਸਨ ।

ਡੇਰਾ ਸੰਭਾਲਣ ਬਾਦ ਅਸੀਂ (ਸਨਖਤਰਾ ਜੀ, ਦੇਵਿੰਦਰ ਗਿਲ ਅਤੇ ਲੇਖਕ) ਦੀਵਨ ਸੁਣਨ ਵਾਸਤੇ ਚਲੇ ਗਏ । ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਿਰ ਦਾ ਵਿਸ਼ਾਲ ਹਾਲ ਪੂਰਾ ਭਰਿਆ ਹੋਇਆ ਸੀ । ਬਾਬਾ ਛਿੰਦਾ ਸਿੰਘ ਜੀ ਮੁਹਾਵੇ ਵਾਲਿਆਂ ਦਾ ਹੱਲੇ ਦਾ ਦੀਵਾਨ ਲਗਾ ਹੋਇਆ ਸੀ । ਸੰਤ ਛਿੰਦਾ ਸਿੰਘ ਜੀ ਨਾਮਧਾਰੀ ਪੰਥ ਦੀ ਮਸ਼ਹੂਰ ਹਸਤੀ ਸਵ: ਸੰਤ ਕੇਸਰ ਸਿੰਘ ਮੁਹਾਵੇ ਵਾਲਿਆਂ ਦੇ ਪੋਤਰੇ ਹਨ । ਸੰਤ ਕੇਸਰ ਸਿੰਘ ਜੀ ਮੁਹਾਵ੍ਹਾ ਆਪਣੇ ਸਮੇਂ ਦੀ ਬਹੁਤ ਮਸ਼ਹੂਰ ਹਸਤੀ ਸਨ ਜਿਨ੍ਹਾਂ ਦੀ ਪ੍ਰੇਰਨਾ ਨਾਲ ਗਦਰ ਪਾਰਟੀ ਦੇ ਬਾਨੀ ਪਰਧਾਨ ਬਾਬਾ ਸੋਹਨ ਸਿੰਘ ਭਕਨਾ ਨਾਮਧਾਰੀ ਮਤ ਵਲ ਪ੍ਰੇਰਤ ਹੋਏ ਸਨ। ਬਾਬਾ ਛਿੰਦਾ ਸਿੰਘ ਜੀ ਇਕ ਨਿਰਮਾਨ ਵਿਅਕਤੀ ਹਨ । ਬਾਬਾ ਕੇਸਰ ਦੇ ਡੇਰੇ ਦੇ ਪਰਬੰਧਕ ਹੋਣ ਦੇ ਬਾਵਜੂਦ ਸ੍ਰੀ ਭੈਣੀ ਸਾਹਿਬ ਆਕੇ ਲੰਗਰ ਵਿਚ ਬਾਲਣ ਝੋਕਣ ਦੀ ਸੇਵਾ ਜਥੇ ਸਮੇਤ ਕਰਦੇ ਹਨ ਅਤੇ ਕੀਰਤਨ ਵੀ ਬਹੁਤ ਵੈਰਾਗਮਈ ਕਰਦੇ ਹਨ । ਅਜ ਇਹ ਹੀ ਧਾਰਨਾ ਪੜ ਰਹੇ ਸਨ, 'ਮੈਂ ਏਕ ਨਾ ਜਾਤਾ ਜੀ ਤੇਰੇ ਗੁਣ ਬਹੁਤੇ । ਬਹੁਤ ਸਾਦੀ ਸ਼ਬਦਾਵਲੀ ਵਿਚ ਭਿੱਝੇ ਹੋਏ ਹਿਰਦੇ ਨਾਲ ਬਾਣੀ ਪੜਦੇ ਅਤੇ ਵਿਆਖਿਆ ਕਰ ਰਹੇ ਸਨ । ਅਨੇਕਾਂ ਪਰਸੰਗ ਉਹਨਾਂ ਗੁਰੂਆਂ ਵਲੋਂ ਕੀਤੇ ਉਪਕਾਰਾਂ ਦੇ ਸੁਣਾਏ ।

ਇਹਨਾਂ ਤੋਂ ਬਾਅਦ ਜਥੇਦਾਰ ਨਿਰੰਜਨ ਸਿੰਘ ਕਕੜ ਜੋ ਹੱਲੇ ਦੇ ਦੀਵਾਨ ਦੇ ਟਕਸਾਲੀ ਕੀਰਤਨੀਏ ਕਹੇ ਜਾਂਦੇ ਹਨ ਆਪਣੇ ਭਰਪੂਰ ਜਥੇ ਨਾਲ ਅਤੇ ਗੜਗੁਜਵੇਂ ਢੋਲਕ ਛੈਣਿਅ ਨਾਲ ਕੀਰਤਨ ਕਰਨ ਲਗੇ । ਇਹ ਨਾਮਧਾਰੀ ਦੀਵਾਨਾਂ ਦਾ ਖਾਸਾ ਹੁੰਦਾ ਹੈ । ਸਾਰੀ ਸਾਰੀ ਰਾਤ ਗੁਰੂ ਗੁਣ-ਗਾਣ ਹੁੰਦਾ ਰਹਿੰਦਾ ਹੈ ਛੈਣੇ ਢੋਲਕ ਵਜਾਉਣ ਵਾਸਤੇ ਵਜੰਤਰੀ ਬਿਦ ਬਿਦ ਕੇ ਲਗਦੇ ਹਨ । ਰੈਣ ਸਬਾਈ ਕੀਰਤਨ ਹੁੰਦੇ ਹਨ ਐਨ ਓਹੋ ਹੀ ਦ੍ਰਿਸ਼ ਜੋ ਭਾਈ ਗੁਰਦਾਸ ਨੇ ਚਿਤਰਿਆ ਹੈ ! "ਆਏ ਸੰਤ ਪਰਾਹੁਣੇ, ਕੀਰਤਨ ਹੋਆ ਰੈਣਿ ਸਬਾਈ" । ਰਾਤੀਂ ਇਕ ਵਜੇ ਸੂਬਾ ਸੇਵਾ ਸਿੰਘ ਜਗਾਧਰੀ ਵਾਲਿਆਂ ਦੀਵਾਨ ਲਾਉਣਾ ਸੀ ਪਰ ਉਹ ਤਾਂ ਦਸ ਵਜੇ ਵੀ ਦੀਵਾਨ ਸੁਣ ਰਹੇ ਸਨ । ਮੈਂ ਕਿਹਾ ਤੁਸਾਂ ਇਕ ਵਜੇ ਦੀਵਾਨ ਸਜਾਣਾ ਹੈ ਹੁਣ ਆਰਾਮ ਕਰ ਲੈਂਦੇ । ਕਹਿਣ ਲਗੇ "ਇਵੇਂ ਹੀ ਸਾਰੀ ਰਾਤ ਦੀਵਾਨ ਵਿਚ ਹੀ ਲੰਘ ਜਾਣੀ ਹੈ । ਆਰਾਮ ਨਹੀਂ ਸਾਥੋਂ ਹੁੰਦਾ ।" ਨਾਮਧਾਰੀਆਂ ਦਾ ਇਸ ਤਰਾਂ ਦਾ ਸਤਿਸੰਗੀ ਵਾਤਾਵਰਨ ਵੇਖ ਕੇ ਹੰਗਤਾ ਦੂਰ ਹੁੰਦੀ ਹੈ

ਕਿਡੇ ਕਿਡੇ ਵਿਦਵਾਨ ਕਿਵੇਂ ਸਫਾਂ ਤੇ ਬੈਠਿਆਂ ਬੈਠਿਆਂ ਰਾਤ ਕੱਟ ਦਿੰਦੇ ਹਨ । ਸਾਜਿਦੇ ਵਜੰਤਰੀ ਅਤੇ ਸ਼ਬਦ ਗੌਣ ਵਾਲੇ ਝੁੰਡਾਂ ਦੇ ਝੁੰਡ ਸਾਰੀ ਸਾਰੀ ਰਾਤ ਲਗੇ

ਰਹਿੰਦੇ ਹਨ। ਕੋਈ ਲਾਲਚ ਨਹੀਂ ਕੋਈ ਇਹ ਲਿਲ੍ਹ ਵੀ ਨਹੀਂ ਕਿ ਅਸੀਂ ਸਟੇਜ ਤੇ ਨਮਾਇਆ ਦਿਸੀਏ ...।

ਅਸੀਂ ਵਾਪਸ ਪਰਤੇ ਤਾਂ ਸਤਿਗੁਰੂ ਜੀ ਦੇ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਜੀ ਗਈ ਰਾਤ ਨੂੰ ਵੀ ਚਾਰ ਦਿਨ ਬਾਦ ਹੋਣ ਵਾਲੇ ਅਨੰਦ ਕਾਰਜਾਂ ਦੀ ਪੜਤਾਲ ਕਰ ਰਹੇ ਸਨ। ਲੜਕੇ ਲੜਕੀ ਵਾਲਿਆਂ ਦੀ ਪੁਛ ਗਿਛ। ਉਹਨਾਂ ਦੇ ਮਾਤਾ ਪਿਤਾ ਕੋਲੋਂ ਪੁਛਤਾਛ ਕਿ ਕਿਤੇ ਤੁਸੀਂ ਕੋਈ ਸਗਨ ਸੁਆਰਥ ਤਾਂ ਨਹੀਂ ਕੀਤਾ,ਕੋਈ ਮਰਯਾਦਾ ਵਿਚ ਤਰੁਟੀ ਤਾਂ ਨਹੀਂ। ਲੜਕੇ ਲੜਕੀ ਨੇ ਭਜਨ ਪੁਛਿਆ ਹੈ ਕਿ ਨਹੀਂ। ਉਹਨਾਂ ਨੂੰ ਅਰਦਾਸ ਕਰਨੀ ਆਉਂਦੀ ਹੈ ਕਿ ਨਹੀਂ। ਕਿਤੇ ਉਹਨਾਂ ਵਿਚੋਂ ਕਿਸੇ ਪ੍ਰਕਾਰ ਦੀ ਰੋਮਾਂ ਜਾਂ ਕੇਸਾਂ ਦੀ ਬੇਅਦਬੀ ਤਾਂ ਨਹੀਂ ਕਰਦਾ। ਮਾਪਿਆਂ ਨੇ ਕੋਈ ਦੇਣ ਲੈਣ ਤਾਂ ਨਹੀਂ ਕੀਤਾ। ਇਹ ਸਾਰਾ ਕੰਮ ਬਹੁਤ ਸਿਰ ਖਪਾਈ ਦਾ ਹੈ ਅਤੇ ਵਕਤ ਮੰਗਦਾ ਹੈ। ਬੇ-ਸੁਆਦਾ ਵੀ ਹੈ ਪਰ ਕਰਨਾ ਤਾਂ ਹੋਇਆ ਹੀ। ਸੰਤ ਤਰਸੇਮ ਸਿੰਘ ਜੀ ਨਿੱਜੀ ਸਕਤਰੀ ਦੇ ਨਾਲ ਨਾਲ ਇਹ ਵੀ ਕਾਰਜ ਭੁਗਤਾਂਦੇ ਨੇ। ਫੁਲ ਥੋਹੜੇ ਤੇ ਕੰਕਰ ਬਹੁਤ ਸਹਿੰਦੇ ਨੇ। ਸੰਤ ਤਰਸੇਮ ਸਿੰਘ ਜੀ ਦੇ ਸਹਾਇਕ ਸੰਤ ਦਿਆਲ ਸਿੰਘ ਫਗਵਾੜਾ ਉਹਨਾਂ ਦੀ ਭਰਪੂਰ ਸਹਾਇਤਾ ਕਰਦੇ ਨੇ। ਸੰਤ ਦਿਆਲ ਸਿੰਘ ਵਿਚ ਦਿਨ ਰਾਤ ਕੰਮ ਕਰਨ ਦੀ ਬਹੁਤ ਸ਼ਕਤੀ ਹੈ। ਅਕਾਂਵਟ ਥਕਾਵਟ ਨੂੰ ਲਾਗੇ ਨਹੀਂ ਫਟਕਣ ਦੇਂਦੇ।

## ਪਹਿਲੇ ਦੋ ਦਿਨ

ਸੰਤ ਆਤਮਾ ਸਿੰਘ ਜੀ ਨੇ ਦਸਿਆ ਕਿ ੧੫ ਅਤੇ ੧੬ ਤਾਰੀਖ ਦੋਨਾਂ ਦਿਨ ਅਮ੍ਰਿਤ ਵੇਲੇ ਦੀ ਆਸਾ ਦੀ ਵਾਰ ਦੇ ਕੀਰਤਨ ਨਾਲ ਦਿਨ ਸ਼ੁਰੂ ਹੁੰਦਾ। ਬਾਅਦ ਦੁਪਹਿਰ ਦੋ ਤੋਂ ਤਿੰਨ ਵਜੇ ਤਕ ਹਜ਼ੂਰੀ ਨਿਤਨੇਮ ਹੁੰਦਾ ਅਤੇ ਤਿੰਨ ਤੋਂ ਚਾਰ ਤਕ ਹਜ਼ੂਰੀ ਰਾਗੀਆਂ ਦਾ ਕੀਰਤਨ ਹੁੰਦਾ। ਪਰ ਸਾਰਾ ਦਿਨ ਅਤੇ ਰਾਤ ਹੱਲੇ ਦੇ ਦੀਵਾਨ ਲਗੇ ਰਹਿੰਦੇ। ਇਹਨਾਂ ਵਿਚ ਜਿਨ੍ਹਾਂ ਜਥੇਦਾਰਾਂ ਨੇ ਦੀਵਾਨ ਲਾਏ ਉਹ ਇਸ ਪ੍ਰਕਾਰ ਹਨ।

੧੫-੩-੮੭ ਸਵੇਰੇ ਸਰਬ ਜਥੇਦਾਰ ਨਿਰਮਲ ਸਿੰਘ ਅੰਮ੍ਰਿਤਸਰ, ਸੰਤੋਖ ਸਿੰਘ ਵਰਿਆਂਹ, ਅਮਰ ਸਿੰਘ ਗਵਾਲੀ-ਅਰ, ਇੰਦਰ ਸਿੰਘ ਗਿਲ ਖੜਤਾਲਾਂ ਵਾਲੇ।

ਰਾਤ :—ਮੋਹਨ ਸਿੰਘ ਗਵਾਲੀਅਰ, ਗੁਰਬਚਨ ਸਿੰਘ ਧਿੰਗੜ, ਗਿਆਨ ਸਿੰਘ ਜੀ ਵੀਰੋਕੇ।

੧੬-੩-੮੭ :—ਸਵੇਰੇ ਸਰਬ ਜਥੇਦਾਰ, ਹਜਾਰਾ ਸਿੰਘ ਲਖਨਉ, ਸੰਤਾ ਸਿੰਘ ਪੰਡੋਰੀ, ਜੋਧਾ ਸਿੰਘ ਵਰਨ, ਸੁਰਜੀਤ ਸਿੰਘ ਮੁਸਤਾਪੁਰ ਅਤੇ ਪੰਡਿਤ ਗੋਪਾਲ ਸਿੰਘ ਜੀ।

ਰਾਤ :—ਬਲਕਾਰ ਸਿੰਘ ਸਰਪੰਚ ਸ੍ਰੀ ਭੈਣੀ ਸਾਹਿਬ, ਬਾਬਾ ਛਿੰਦਾ ਸਿੰਘ ਜੀ, ਜ: ਨਰੰਜਨ ਸਿੰਘ ਕੱਕੜ ਅਤੇ ਸੂਬਾ ਸੇਵਾ ਸਿੰਘ ਜਗਾਧਰੀ।

ਮਹੰਤ ਸਨਖਤਰਾ ਜੀ ਨੇ ਇਹ ਵੀ ਦਸਿਆ ਕਿ ਸਤਿਗੁਰੂ ਜੀ ਨੇ ਹੁਕਮ ਕੀਤਾ ਹੈ ਕਿ ਹਰ ਵਿਅਕਤੀ ਮੇਲੇ ਦੇ ਦਿਨਾਂ ਵਿਚ ਢਾਈ ਮਾਲਾ ਭਜਨ ਦੀਆਂ ਪੱਕੀਆਂ ਅਤੇ ਇਕ ਮਾਲਾ ਭਗਉਤੀ ਦੀ ਜ਼ਰੂਰ ਕਰੇ ਅਤੇ ਸਤਿਗੁਰਾਂ ਦੇ ਚਰਨਾਂ ਵਿਚ ਸੁਖ ਸ਼ਾਂਤੀ ਅਤੇ ਦਰਸ਼ਨਾਂ ਦੀ ਅਰਦਾਸ ਕਰੇ।

## ਤੀਸਰਾ ਦਿਨ

ਸਤਾਰਾਂ ਮਾਰਚ ਸਵੇਰੇ ਤਿੰਨ ਵਜੇ ਤੋਂ ਹੀ ਆਲੇ ਦੁਆਲੇ ਖੜਾਕ ਅਤੇ ਚਹਿਲ ਪਹਿਲ ਸ਼ੁਰੂ ਹੋ ਗਈ ਸੀ। ਲੋਕ ਇਸ਼ਨਾਨ ਪਾਣੀ ਦੇ ਆਹਰ ਵਿਚ ਲਗੇ ਹੋਏ ਸਨ। ਅਸੀਂ ਉਠੇ ਤਾਂ ਵੱਡੀ ਸਮਸਿਆ ਸਾਹਮਣੇ ਸੀ। ਟੂਟੀ ਵਿਚ ਪਾਣੀ ਦੀ ਇਕ ਬੂੰਦ ਵੀ ਨਹੀਂ ਸੀ। ਭੈਣੀ ਸਾਹਿਬ ਜਿਥੇ ਇਸ਼ਨਾਨ ਉਤੇ ਬਹੁਤ ਜ਼ੋਰ ਦਿਤਾ ਜਾਂਦਾ ਹੈ ਉਸ ਦੀਆਂ ਟੂਟੀਆਂ ਸੁਕੀਆਂ ਸਨ। ਅਸਲ ਵਿਚ ਇਹ ਇਕ ਪਾਸੇ ਦੀ ਹੀ ਸਮਸਿਆ ਸੀ ਬਾਕੀ ਪਾਸੇ ਪਾਣੀ ਆ ਰਿਹਾ ਸੀ। ਸ਼ਾਇਦ ਇਹ ਲੇਖਕਾਂ ਪੱਤਰਕਾਰਾਂ ਦੀ ਕੋਮਲਤਾ ਤੇ ਵਿਅੰਗ ਸੀ। ਅਜ ਕਲ੍ਹ ਸ੍ਰੀ ਭੈਣੀ ਸਾਹਿਬ ਵਿਚ ਕਮਰਿਆਂ ਦੇ ਨਾਲ ਫਲਸ਼ ਟੱਟੀਆਂ ਅਤੇ ਗੁਸਲਖਾਨੇ ਬਣ ਗਏ ਹਨ ਅਤੇ ਯਾਤਰੀਆਂ ਦਾ ਰਹਿਣ ਢੰਗ ਵੀ ਉਹੋ ਜਿਹਾ ਹੋ ਗਿਆ ਹੈ। ਕਿਸੇ ਜ਼ਮਾਨੇ ਵਿਚ ਤੰਬੂਆਂ ਵਿਚ ਹੀ ਡੇਰਾ ਹੁੰਦਾ ਸੀ। ਸਿੰਘ ਗੜਵੇ ਲੈ ਕੇ ਦੂਰ ਬਾਹਰ ਖੇਤਾਂ ਨੂੰ ਨਿਕਲ ਜਾਂਦੇ ਸੀ ਅਤੇ ਕਿਸੇ ਖੂਹ ਜਾਂ ਟਿਊਬਵੈਲ ਦੇ ਤਾਜ਼ਾ ਪਾਣੀ ਨਾਲ ਇਸ਼ਨਾਨ ਕਰਦੇ ਸੀ। ਹੁਣ ਤਾ ਟੂਟੀ ਦੇ ਰਹਿਮ ਕਰਮ ਤੇ ਹੀ ਹੋਈਦਾ ਹੈ। ਆਰਾਮ ਸੁਵਿਧਾ ਜ਼ਿਆਦਾ ਹੋ ਗਈ ਹੈ ਇਸ ਵਾਸਤੇ ਆਰਾਮ ਪ੍ਰਸਤੀ ਜ਼ਿਆਦਾ ਹੋ ਗਈ ਹੈ। ਧੁਰ ਥਲਿਓਂ ਤੀਸਰੀ ਮੰਜ਼ਲ ਤੇ ਪਾਣੀ ਚਾੜ੍ਹ ਚਾੜ੍ਹ ਕੇ ਇਸ ਬੁਧੀਜੀਵੀ ਵਰਗ ਨੇ ਇਸ਼ਨਾਨ ਕੀਤਾ ਅਤੇ ਆਸਾ ਦੀ ਵਾਰ ਦਾ ਬਹੁਤ ਸਾਰਾ ਕੀਮਤੀ ਸਮਾਂ ਇਸ ਇਸ਼ਨਾਨ ਕਾਰਜ ਦੇ ਅਮਲ ਦੀ ਭੇਟ ਚੜ੍ਹਾਇਆ।

## ਆਸਾ ਦੀ ਵਾਰ

ਆਸਾ ਦੀ ਵਾਰ ਦਾ ਨਜ਼ਾਰਾ ਇਹਨਾਂ ਕਾਲਮਾਂ ਵਿਚ ਬੜੀ ਵਾਰ ਬਿਆਨ ਕੀਤਾ ਹੈ ਪਰ ਇਹ ਚੜ੍ਹਦੀ ਸਵੇਰ ਵਾਂਗ ਨਿਤ ਨਵਾਂ ਅਤੇ ਨਿਤ ਅਨੰਦਮਈ ਹੁੰਦਾ ਹੈ। ਸਿਮ੍ਰਤੀ ਮੰਦਿਰ ਦੇ ਇਕ ਪਾਸੇ ਬਣੀ ਉਚੀ ਸਟੇਜ ਦੇ ਦਰਮਿਆਨ ਵਿਚ ਸਤਿਗੁਰੂ ਜਗਜੀਤ ਸਿੰਘ ਆਪਣੇ ਆਸਨ ਤੇ ਸ਼ਸ਼ੋਭਤ ਸਨ। ਖਬੇ ਮੋਢੇ ਤੇ ਦਿਲਰੁਬਾ ਸਾਜ਼ ਟਿਕਿਆ ਸੀ। ਸੱਜੇ ਹੱਥ ਵਿਚ ਕਮਾਨ ਵਰਗਾ ਗਜ਼ ਸੀ ਜੋ ਸਾਜ਼ ਦੀਆਂ ਤਾਰਾਂ ਤੇ ਫੇਰਨ ਨਾਲ ਸੰਗੀਤ ਤਰੰਗਾਂ ਛੇੜਦਾ ਸੀ। ਸਾਹਮਣੇ ਮਾਈਕ ਪਿਆ ਸੀ ਜਿਸ ਰਾਹੀਂ ਸਤਿਗੁਰੂ ਜੀ ਦੇ ਮਧੁਰ ਗਲੇ ਵਿਚੋਂ ਉਚਾਰੀ

ਗੁਰਬਾਣੀ ਦਾ ਸੰਚਾਰ ਹੋ ਰਿਹਾ ਸੀ। ਸਤਿਗੁਰੂ ਜੀ ਰਾਗੀਆਂ ਦੇ ਸਨਮੁਖ ਹੋਣ ਵਾਸਤੇ ਉਹਨਾਂ ਵਲ ਮੂੰਹ ਕਰਕੇ ਬੈਠੇ ਸਨ ਭਾਵ ਸੰਗਤਾਂ ਵਲ ਉਹਨਾਂ ਦਾ ਸੱਜਾ ਪਾਸਾ ਸੀ। ਰਾਗੀਆਂ ਦਾ ਅਰਧ ਚੰਨ ਵਰਗਾ ਘੇਰਾ ਬਣਿਆ ਹੋਇਆ ਸੀ। ਦਿਲ-ਰੁਬਾ ਸਾਜ਼ ਨਾਲ ਸੰਗੀਤ ਲਹਿਰਾਂ ਸੰਚਾਰਤ ਕਰ ਰਹੇ ਸਨ ਭਾਰਤ ਦੇ ਪ੍ਰਸਿਧ ਸੰਗੀਤਕਾਰ ਉਸਤਾਦ ਪਿਆਰਾ ਸਿੰਘ ਜੀ, ਉਹਨਾਂ ਦੇ ਨਾਲ ਗਾਇਕ ਵਾਦਿਕ ਬਲਜੀਤ ਸਿੰਘ ਸਾਜ਼ ਸਹਿਤ ਸੀ। ਉਸਤਾਦ ਹਰਭਜਨ ਸਿੰਘ (ਸਿਤਾਰ) ਗੁਰਦੇਵ ਸਿੰਘ (ਸਰੋਦ) ਹਰਬੰਸ ਸਿੰਘ ਘੁਲਾ, ਸੰਤ ਖਜ਼ਾਨ ਸਿੰਘ (ਤਬਲਾ) ਸੁਖਵਿੰਦਰ ਸਿੰਘ (ਤਬਲਾ), ਸੁਰਜੀਤ ਸਿੰਘ (ਸਾਰੰਗੀ) ਭਰਵੇਂ ਹੱਥਾਂ ਵਾਲਾ ਕਲਾਕਾਰ ਸ਼ੇਰ ਸਿੰਘ (ਤਬਲਾ) ਪੰ: ਹਰੀ ਪ੍ਰਸਾਦਿ ਚੌਰਸੀਆ ਦਾ ਸ਼ਾਗਿਰਦ ਬੰਸਰੀ ਵਾਦਕ ਸਤਿਪਾਲ ਸਿੰਘ, ਸ਼ਾਸਤਰੀ ਗਾਇਨ ਵਿਚ ਪ੍ਰਸਿਧੀ ਵਲ ਤੇਜ਼ੀ ਨਾਲ ਵਧ ਰਹੇ ਨਾਮ ਮੋਹਨ ਸਿੰਘ ਸੁਖਦੇਵ ਸਿੰਘ ਇਹਨਾਂ ਉਸਤਾਦਾ ਅਤੇ ਸ਼ਾਗਿਰਦਾਂ ਦੀ ਮੰਡਲੀ ਨਾਲ ਇਕ ਹੋਰ ਵਰਗ ਵੀ ਆਪਣੀ ਵਖਰੀ ਪਹਿਚਾਣ ਕਰਵਾ ਰਿਹਾ ਸੀ। ਇਹ ਸੀ ਅਸਲੋਂ ਹੀ ਨਿੱਕੀ ਪਨੀਰੀ। ਛੋਟੇ ਛੋਟੇ ਬੱਚੇ ਆਪਣਾ ਵਖਰਾ ਸਥਾਨ ਗ੍ਰਹਿਣ ਕਰਕੇ ਬੈਠੇ ਸਨ। ਬਾਕੀ ਰਾਗੀ ਮੰਦਰ ਜਾ ਮਧ ਸਪਤਕ ਵਿਚ ਗਾਉਂਦੇ ਸਨ ਬੱਚੇ ਤਾਰ ਸਪਤਕ ਵਿਚ ਜ਼ੋਰ ਲਾਕੇ ਟੀਪ ਸੁਰਾਂ ਤੇ ਨਾਲ ਗਾਉਂਦੇ ਸਨ ਜਿਵੇਂ ਕੋਈ ਵੀ ਕਸਰ ਨਹੀਂ ਛਡਣਾ ਚਾਹੁੰਦੇ ਸਨ। ਆਸਾ ਦੀ ਵਾਰ ਵਿਚ ਛੱਕਿਆਂ ਸਲੋਕਾਂ ਬਾਦ ਪਉੜੀ ਇਹ ਬਚੇ ਹੀ ਉਚਾਰਦੇ ਸਨ। ਤਿਖੀ ਸਪਸ਼ਟ ਸੁਰ ਵਿਚ ਇਹ ਪਉੜੀ ਦੀਆਂ ਲਗਾਂ ਮਾਤਰਾਵਾਂ ਨੂੰ ਨਿਖੇੜ ਨਿਖੇੜ ਕੇ ਉਚਾਰਦੇ। ਨਾਮਧਾਰੀ ਸੰਗਤਾਂ ਦੀਆਂ ਦੋ ਕਤਾਰਾਂ ਕੋਈ ਫਰਲਾਂਗ ਭਰ ਲੰਮੀਆਂ ਨਿਰੰਤਰ ਦੋਹਾਂ ਪਾਸਿਆਂ ਤੋਂ ਆ ਕੇ ਸਤਿਗੁਰੂ ਜੀ ਨੂੰ ਭੇਟਾ ਧਰ ਧਰ ਕੇ ਨਮਸਕਾਰ ਕਰ ਕੇ ਸੰਗਤ ਵਿਚ ਲੀਨ ਹੁੰਦੀਆਂ ਜਾ ਰਹੀਆਂ ਸਨ। ਇਕ ਪਾਸਿਓਂ ਸਿੰਘਾਂ ਪੁਰਸ਼ਾਂ ਦੀ ਕਤਾਰ ਸੀ ਅਤੇ ਦੂਸਰੇ ਪਾਸਿਓਂ ਮਾਈਆਂ ਦੀ ਕਤਾਰ ਸੀ। ਸਤਿਗੁਰੂ ਜੀ ਦੇ ਖਬੇ ਪਾਸੇ ਨਾਲ ਮਹਾਰਾਜ ਬੀਰ ਸਿੰਘ ਜੀ ਸ਼ੁਸ਼ੋਭਤ ਸਨ ਜੋ ਕੀਰਤਨ ਵਿਚ ਸਤਿਗੁਰੂ ਜੀ ਦੇ ਸਹਾਇਕ ਸਨ। ਰਾਗੀਆਂ ਤੋਂ ਦੂਸਰੇ ਪਾਸੇ ਸਤਿਗੁਰੂ ਜੀ ਦੇ ਪਿਛਲੇ ਪਾਸੇ ਸੰਤ ਤਰਸੇਮ ਸਿੰਘ ਨਿਜੀ ਸਕਤਰ, ਸ. ਹਰਭਜਨ ਸਿੰਘ ਔਰੰਗਾਬਾਦ, ਇਸ ਮੇਲੇ ਦੇ ਮੇਜ਼ਬਾਨ ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਪੰਡਿਤ ਗੋਪਾਲ ਸਿੰਘ ਜੀ, ਮਾਸਟਰ ਨਿਹਾਲ ਸਿੰਘ ਜੀ ਪੰਥ ਰਤਨ, ਸ: ਸੇਵਾ ਸਿੰਘ ਜੀ ਤੰਬੂਆਂ ਵਾਲੇ, ਸ: ਬਲਵੰਤ ਸਿੰਘ ਬਾਲੀ ਨਗਰ ਦਿਲੀ ਅਤੇ ਬਹੁਤ ਸਾਰੇ ਹੋਰ ਸੰਤ ਮਹੰਤ ਅਤੇ ਵਿਸ਼ੇਸ਼ ਵਿਅਕਤੀ ਬੈਠੇ ਸਨ। ਸਟੇਜ ਦੇ ਸਾਹਮਣੇ ਸਾਡੇ ਨਾਲ ਹੀ ਵਿਸ਼ੇਸ਼ ਪ੍ਰਾਹੁਣੇ ਸਨ ਕਈ ਦੂਸਰੇ ਭੇਖਾਂ ਦੇ ਮਹਾਤਮਾ ਜਨ ਬੈਠੇ ਸਨ। ਇਸ ਦੇ ਨਾਲ ਹੀ ਵਲੈਤ ਤੋਂ ਆਏ ਸਜਨ ਸ: ਪ੍ਰੀਤਮ ਸਿੰਘ ਮਠਾੜੂ, ਸ: ਗੁਰਮੁਖ ਸਿੰਘ,ਸ: ਨਰੰਜਨ ਸਿੰਘ ਗੰਭੀਰ ਸਨ। ਸ: ਮਹਿੰਦਰ ਸਿੰਘ ਭੰਮਰਾ ਡਬਈ ਤੋਂ। ਸ੍ਰੀ ਪ੍ਰੀਤਮ ਸਿੰਘ ਕਵੀ, ਮਹੰਤ ਸਨਖਤਰਾ ਜੀ, ਸ੍ਰੀ ਦੇਵਿੰਦਰ ਗਿਲ, ਸ: ਨਰਿੰਦਰ ਸਿੰਘ ਸ਼ੰਪਾਦਕ ਯੁਗ ਮਰਿਆਦਾ ਆਦਿ ਹੋਰ ਵਿਅਕਤੀ ਵੀ ਸਨ।

ਪਿਛਲੇ ਪਾਸੇ ਇਕ ਰਾਖਵੇਂ ਥਾਂ ਤੇ ਬਹੁਤ ਹੀ ਵਿਸ਼ੇਸ਼ ਮੰਡਲੀ ਬੈਠੀ ਸੀ। ਸਮੂਹ ਜਥੇਦਾਰ ਸਾਹਿਬਾਨ ਜਿਨ੍ਹਾਂ ਦੀਵਾਨ ਲਾ ਕੇ ਸੰਗਤਾਂ ਨੂੰ ਨਿਹਾਲ ਕੀਤਾ ਅਤੇ ਕਰਨਾ ਸੀ ਸਮੇਤ ਸੂਬੇ ਸਾਹਿਬਾਨ ਸ਼ੁਸ਼ੋਭਿਤ ਸਨ।

ਆਸਾ ਦੀ ਵਾਰ ਦਾ ਕੀਰਤਨ ਇਕ ਅਨੂਪਮ ਅਕੱਥ ਅਤੇ ਅਗਮੀ ਅਨੰਦ ਦੀਆਂ ਸਿਖਰਾਂ ਛੋਹੰਦਾ ਸਮਾਪਤ ਹੋਇਆ ਹੁਣ ਬਾਹਰ ਸੂਰਜ ਦੇਵਤਾ ਦੇ ਚੜ੍ਹਣ ਦੇ ਆਸਾਰ ਵਿਖਾਈ ਦੇ ਰਹੇ ਸਨ ਅਤੇ ਅੰਦਰ ਬਸੰਤ ਰਾਗ ਦਾ ਗਾਇਣ ਸ਼ੁਰੂ ਹੋ ਗਿਆ। ਸਤਿਗੁਰੂ ਜੀ ਨੇ ਬਸੰਤ ਦੀਆ ਮਨਮੋਹਕ ਸੁਰਾਂ ਵਿਚ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਉਚਾਰਿਆ।

"ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ"
ਅਖਰ ਲਿਖੇ ਸੇਈ ਗਾਵਾ, ਅਵਰ ਨ ਜਾਣਾ ਬਾਣੀ...

ਗੁਰੂ ਨਾਨਕ ਦੇਵ ਜੀ ਦੀ ਅਲੰਕਾਰਿਤ ਸ਼ਬਦਾਵਲੀ ਉਤੇ ਸੁਰਾਂ ਅਤੇ ਤਾਲਾਂ ਦੀ ਜੜਤ ਹੋ ਰਹੀ ਸੀ ਅਤੇ ਮਨਾਂ ਵਿਚੋਂ ਜਜ਼ਬਿਆਂ ਦੇ ਵੇਗ ਫੁਟ ਫੁਟ ਕੇ ਪਰਗਟ ਹੋ ਰਹੇ ਸਨ।

ਭੋਗ ਉਪਰੰਤ ਮਹੰਤ ਆਤਮਾ ਸਿੰਘ ਸਨਖਤਰਾ ਜੀ ਨੇ ਅਜ ਦੇ ਦਿਨ ਦੇ ਪ੍ਰੋਗਰਾਮ ਐਲਾਨੇ। ਅਜ ਸਤਿਗੁਰੂ ਹਰੀ ਸਿੰਘ ਜੀ ਦਾ ਪ੍ਰਕਾਸ਼ ਦਿਵਸ ਸੀ। ਉਹਨਾਂ ਦੇ ਜੀਵਨ ਅਤੇ ਵਿਚਾਰਾਂ ਉਪਰ ਦੀਵਾਨ ਸਜਣੇ ਸਨ। ਜਿਨ੍ਹਾਂ ਜਥੇਦਾਰਾਂ ਨੇ ਅਜ ਦੀਵਾਨ ਲਾਉਣ ਦੀ ਕਿਰਪਾ ਕਰਨੀ ਸੀ ਉਹਨਾਂ ਦੇ ਨਾਮ ਸਨ।

ਜ: ਹਜ਼ਾਰਾ ਸਿੰਘ ਲਖਨਊ, ਜਥੇਦਾਰ ਸੇਵਾ ਸਿੰਘ ਮਲੋਹ ਵਾਲੇ ਦਿਲੀ, ਜ: ਅਮਰ ਸਿੰਘ ਨੋਕੋੜਾ ਵਾਲੇ ਅਤੇ ਅੰਤ ਤੇ ਪ੍ਰਸਿਧ ਵਿਦਵਾਨ ਪੰਡਿਤ ਗੋਪਾਲ ਸਿੰਘ ਜੀ।

## ਬੋਹੜਾਂ ਥਲੇ ਕਤਾਰਾਂ

ਦੀਵਾਨ ਦੀ ਸਮਾਪਤੀ ਬਾਦ ਬਾਹਰ ਬੋਹੜਾਂ ਵਾਲੇ ਮੈਦਾਨ ਵਿਚ ਸਮੁੱਚੀ ਸਾਧ ਸੰਗਤ ਦੀਆਂ ਲੰਮੀਆਂ ਲੰਮੀਆਂ ਕਤਾਰਾਂ ਲਗੀਆਂ ਹੋਈਆਂ ਸਨ। ਸਾਰੀ ਸੰਗਤ ਦੀ ਅੱਜ ਦੇਸੀ ਘਿਓ ਨਾਲ ਤਿਆਰ ਕੀਤੇ ਵੱਡੇ ਵੱਡੇ ਲੱਡੂਆਂ ਨਾਲ ਸੇਵਾ ਕੀਤੀ ਗਈ। ਕੁਝ ਪੰਗਤਾਂ ਵਿਚ ਸਤਿਗੁਰੂ ਜੀ ਨੇ ਆਪਣੇ ਹੱਥੀਂ ਲੱਡੂ ਪ੍ਰਸ਼ਾਦ ਵੰਡਿਆ। ਇਕੋ ਲੱਡੂ ਵਿਚ ਸਾਰਾ ਦਿਨ

ਲੁੰਘਾਉਣ ਦੀ ਸਮਰਥਾ ਸੀ। ਪਤਾ ਲਗਾ ਕਿ ਇਸ ਤੋਂ ਪਹਿਲੇ ਦਿਨ ਬੂੰਦੀ ਦੇ ਖੁਲੇ ਗੱਫੇ ਵਰਤਾਏ ਗਏ ਸਨ।

ਅੱਜ ਦੀਵਾਨ ਅਸਥਾਨ ਵਿਚ ਜਾ ਕੇ ਹੱਲੇ ਦੇ ਦੀਵਾਨ ਸੁਨਣ ਦੀ ਰੀਝ ਪੂਰੀ ਨਾ ਹੋ ਸਕੀ। ਹੋਰ ਜਥੇਬੰਦਕ ਕਾਰਜਾਂ ਵਿਚ ਸਮਾਂ ਲੰਘਿਆ। ਹੰਸਪਾਲ ਜੀ ਨਾਲ ਸਮਰਾਲੇ ਵਿਚ ਸ: ਅਮਰਜੀਤ ਸਿੰਘ ਐਮ.ਐਲ.ਏ. ਦੇ ਘਰ ਗਏ। ਅਮਰਜੀਤ ਸਿੰਘ ਜੀ ਦਾ ਦੋ ਦਿਨ ਪਹਿਲਾਂ 'ਅਤਿਵਾਦੀਆਂ' ਹਥੋਂ ਕਤਲ ਹੋਇਆ ਸੀ। ਉਹ ਅਕਾਲੀ ਐਮ. ਐਲ. ਏ. ਸਨ। ਘਰ ਵਾਲਿਆਂ ਅਤੇ ਇਲਾਕੇ ਨਿਵਾਸੀਆਂ ਨਾਲ ਹੰਸਪਾਲ ਜੀ ਨੇ ਹਮਦਰਦੀ ਪ੍ਰਗਟ ਕੀਤੀ ਅਤੇ ਸਵਰਗੀ ਦੀਆਂ ਘਾਲਨਾਵਾਂ ਨੂੰ ਯਾਦ ਕੀਤਾ। ਇਲਾਕੇ ਦੇ ਅਕਾਲੀ ਜਥੇਦਾਰਾਂ ਤੋਂ ਇਲਾਵਾ ਇਥੋਂ ਦੇ ਪ੍ਰਸਿੱਧ ਨਾਮਧਾਰੀ ਸ: ਫਤਹਿ ਸਿੰਘ ਆੜ੍ਹਤੀ, ਵੀ ਆ ਗਏ ਸਨ। ਸ: ਸੁਲੱਖਣ ਸਿੰਘ ਮੈਂਬਰ ਮੈਟਰੋਪਾਲੀਟਨ ਕੌਂਸਲ ਦਿੱਲੀ ਵੀ ਸੜਕ ਤੋਂ ਜਾਂਦੇ ਅੰਦਰ ਆ ਗਏ ਸਨ। ਵਾਪਸੀ ਤੇ ਸਤਿਗੁਰੂ ਜੀ ਦੇ ਹਜ਼ੂਰ ਬਾਗ ਵਾਲੀ ਕੋਠੀ ਵਿਚ ਕੁਝ ਸਮਾਂ ਬੀਤਾਇਆ। ਇਸ ਸਮੇਂ ਸਤਿਗੁਰੂ ਜੀ ਸਾਧ ਸੰਗਤ ਦੀਆਂ ਅਰਜ਼ਾਂ ਸੁਣ ਰਹੇ ਸਨ। ਆਪ ੨ ਵਜੇ ਨਿਤਨੇਮ ਵਿਚ ਚਲੇ ਗਏ।

## ਹਜ਼ੂਰੀ ਦੀਵਾਨ

ਨਾਮ ਸਿਮਰਨ ਦੀ ਅਰਦਾਸ ਦੇ ਨਾਲ ਹੀ ਸੰਗਤਾਂ ਦਾ ਠਾਠਾਂ ਮਾਰਦਾ ਸਮੁੰਦਰ ਲਹਿਰਾਂ ਦੇ ਰੂਪ ਵਿਚ ਸਤਿਗੁਰ ਦਰਸ਼ਨ ਪਰਸਨ ਲਈ ਉਮਡ ਪਿਆ ਸੀ। ਪਰ ਇਕ ਘੰਟੇ ਦੇ ਨਾਮ ਸਿਮਰਨ ਵਿਚ ਇਕੋ ਇਕ ਆਵਾਜ਼ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਭਾਸ਼ਨ ਦੀ ਆ ਰਹੀ ਸੀ। ਇਹ ਪਵਿਤਰ ਉਪਦੇਸ਼ ਮਨ ਦੀ ਮਲੀਨਤਾ ਨੂੰ ਧੋ ਧੋ ਕੇ ਪਾਵਨ ਕਰੀ ਜਾ ਰਹੇ ਸਨ। ਸ਼ੁਧ ਹਿਰਦਿਆਂ ਵਿਚ ਨਾਮ ਦਾ ਪਰਵੇਸ਼ ਮਹਾਨ ਪਰਾਪਤੀ ਸੀ। ਨਾਮ ਸਿਮਰਨ ਦੀ ਅਰਦਾਸ ਬਾਅਦ ਰਾਗੀਆਂ ਦਾ ਕੀਰਤਨ ਸ਼ੁਰੂ ਹੋਇਆ। ਸਤਿਗੁਰੂ ਜੀ ਦੇ ਦੁਆਲੇ ਕਲਾਕਾਰ ਅਪਣੇ ਅਪਣੇ ਸਾਜ਼ ਲੈ ਕੇ ਇੰਜ ਸ਼ਸ਼ੋਭਤ ਹੋ ਗਏ ਜਿਵੇਂ ਚੰਨ ਦੇ ਦੁਆਲੇ ਚਾਨਣ ਹੁੰਦਾ ਹੈ। ਸਤਿਗੁਰੂ ਜੀ ਨੇ ਬੰਦਨਾ ਉਚਾਰਨ ਬਾਅਦ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਚੋਂ ਉਚਾਰਨ ਕੀਤਾ:

ਮਾਘ ਬਤੀਤ ਭਏ ਰੁਤ ਫਾਗਣ
ਆਏ ਗਈ ਸਭ ਖੇਲਤ ਹੋਰੀ।

ਪੀਲੂ ਦੀਆਂ ਸੁਰਾਂ ਵਿਚ ਇਸ ਬੰਦਸ਼ ਨੂੰ ਸਤਿਗੁਰਾਂ ਆਪ ਬੰਨ੍ਹਿਆ ਹੈ। ਕਈ ਪ੍ਰਕਾਰ ਦੀ ਲੈਅਕਾਰੀ ਸਰਗਮਕਾਰੀ ਅਤੇ ਤਾਲਕਾਰੀ ਦਾ ਪਰਦਰਸ਼ਨ ਵੱਖ ਵੱਖ ਕਲਾਕਾਰ ਕਰ ਰਹੇ ਸਨ। ਬਸ ਕਹਿਬੇ ਕੋ ਸੋਭਾ ਨਹੀਂ...

ਅੱਜ ਕੀਰਤਨ ਵਿਚ ਸਰੋਦ ਉਤੇ ਰਾਗ ਖਮਾਜ ਦੀਆਂ ਸੁਰਾਂ ਬਹੁਤ ਸਪੱਸ਼ਟ ਅਤੇ ਜਾਨਦਾਰ ਸਰੂਪ ਵਿਚ ਉਜਾਗਰ ਹੋ ਰਹੀਆਂ ਸਨ ਅਤੇ ਨਾਲ ਹੀ ਬਹੁਤ ਕਦਮ ਮਿਲਾਕੇ ਲੈਅਮਈ ਤਬਲਾਵਾਦਨ ਹੋ ਰਿਹਾ ਸੀ। ਪਰ ਕਲਾਕਾਰ ਅਸਲੋਂ ਹੀ ਨਵੇਂ ਅਤੇ ਨਿੱਕੇ ਸਨ। ਸਰੋਦਵਾਦਕ ਸ੍ਰੀ ਗੁਰਦੇਵ ਸਿੰਘ ਦਾ ਲੜਕਾ ਸੀ ਅਤੇ ਤਬਲਾ ਵਾਦਕ ਗਵਾਲੀਅਰ ਤੋਂ ਸੀ।

## ਇਕ ਇਕਤ੍ਰਤਾ

ਕੀਰਤਨ ਦੀ ਸਮਾਪਤੀ ਬਾਦ ਸੰਗਤਾਂ ਤਾਂ ਮੁੜ ਕਵੀ ਦਰਬਾਰ ਵਿਚ ਹਾਜ਼ਰ ਹੋਣ ਲਈ ਸਿਮ੍ਰਤੀ ਮੰਦਿਰ ਤੋਂ ਬਾਹਰ ਚਲੀਆਂ ਗਈਆਂ ਪਰ ਸਟੇਜ ਦੇ ਪਿਛੇ ਇਕ ਇਕਤ੍ਰਤਾ ਹੋ ਰਹੀ ਸੀ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਕ ਇਲਾਕੇ ਦੀ ਸੰਗਤ ਬੈਠੀ ਸੀ। ਇਸ ਸੰਗਤ ਨੇ ਅਗਲੇ ਹੋਲੇ ਵਾਸਤੇ ਬੇਨਤੀ ਕੀਤੀ ਹੋਈ ਸੀ। ਪਰ ਸਤਿਗੁਰੂ ਜੀ ਦੀ ਸ਼ਰਤ ਸੀ ਕਿ ਉਸ ਇਲਾਕੇ ਵਿਚ ਧਾਰਮਕ ਅਤੇ ਸਮਾਜਕ ਪੱਖਾਂ ਤੋਂ ਜੁ ਕੁਝ ਤਰੁਟੀਆਂ ਪਿਛਲੇ ਸਮੇਂ ਵਿਚ ਆਈਆਂ ਹਨ ਪਹਿਲਾਂ ਉਹਨਾਂ ਨੂੰ ਸੰਗਤ ਤਗੜੇ ਹੋ ਕੇ ਦੂਰ ਕਰੇ ਉਸ ਪਿਛੋਂ ਹੀ ਹੋਲੇ ਦੀ ਮਨਜ਼ੂਰੀ ਦਿਤੀ ਜਾ ਸਕਦੀ ਹੈ। ਸਤਿਗੁਰੂ ਜੀ ਨੇ ਸੰਗਤ ਨੂੰ ਸਮਾਂ ਦਿਤਾ ਕਿ ਉਹ ਇਹ ਕਾਰਜ ਕਰ ਲਵੇ ਫੇਰ ਹੀ ਹੋਲੇ ਦਾ ਐਲਾਨ ਹੋਵੇਗਾ।

## ਕਵੀ ਦਰਬਾਰ

ਅੱਜ ੧੭ ਮਾਰਚ ਦੀ ਸ਼ਾਮ ਨੂੰ ਇਕ ਵਿਸ਼ਾਲ ਕਵੀ ਦਰਬਾਰ ਹੋਇਆ। ਸਿਮ੍ਰਤੀ ਮੰਦਿਰ ਵਿਚ ਤਿਲ ਧਰਨ ਜੋਗੀ ਥਾਂ ਵੀ ਬਚੀ ਨਹੀਂ ਸੀ। ਅੱਜ ਕਵੀ ਦਰਬਾਰ ਦੀ ਸ਼ਰਤ ਇਹ ਸੀ ਇਸ ਵਿਚ ਸਾਜ਼ਾਂ ਨਾਲ ਗੀਤ ਪੜ੍ਹਨ ਦੀ ਆਗਿਆ ਨਹੀਂ ਸੀ। ਕੇਵਲ ਅਪਣੀ ਬਣਾਈ ਕਵਿਤਾ ਹੀ ਪੜ੍ਹਨ ਦੀ ਆਗਿਆ ਸੀ। ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਦੀ ਪ੍ਰਧਾਨਗੀ ਵਿਚ ਅਤੇ ਇਹਨਾਂ ਸਤਰਾਂ ਦੇ ਲੇਖਕ ਦੇ ਸਕੱਤਰੀ ਪਰਬੰਧ ਵਿਚ ਕਵੀ ਦਰਬਾਰ ਹੋਇਆ। ਕਵੀ ਦਰਬਾਰ ਵਾਸਤੇ ਸਟੇਜ ਵਲੋਂ ਕੋਈ ਸਮੱਸਿਆ ਨਹੀਂ ਸੀ ਅਤੇ ਇਸ ਵਿਚ ਬਹੁਤ ਸਾਰੇ ਨਵੇਂ, ਪ੍ਰੌਢ ਅਤੇ ਪ੍ਰਾਹੁਣੇ ਕਵੀਆਂ ਨੇ ਅਪਣੀ ਕਾਵਿ ਕੌਸ਼ਲਤਾ ਦੇ ਜੌਹਰ ਵਿਖਾਏ।

ਕਰਮਵਾਰ ਸਵਿੰਦਰ ਸਿੰਘ ਜਮਨਾ ਨਗਰ, ਜੁਗਿੰਦਰ ਸਿੰਘ ਕੰਗ, ਜੁਗਿੰਦਰ ਸਿੰਘ ਮੁਕਤਾ (ਹੋਲਾ ਏਸ ਲਈ ਪੁਰਬ ਮਹਾਨ ਹੋਇਆ), ਮਾਸਟਰ ਹਰਸਾ ਸਿੰਘ ਬਾਠ (ਅਮਨ ਏਕਤਾ ਸਮੇਂ ਦੀ ਲੋੜ ਹੈ ਅੱਜ) ਪ੍ਰਸਿਧ ਸਾਹਿਤਕਾਰ ਪ੍ਰੀਤਮ ਸਿੰਘ ਪੰਛੀ ਤੇ ਕਰਤਾਰ ਸਿੰਘ ਪੰਛੀ ਮਲੇਰਕੋਟਲਾ, ਕਿਹਰ ਸਿੰਘ ਹਮਰਾਹੀ, ਜੀਵਨ ਪ੍ਰਕਾਸ਼ ਜੀਵਨ ਅੰਮ੍ਰਿਤਸਰ, ਸ: ਵਿਧਾਤਾ ਸਿੰਘ ਕਮਾਲ ਅੰਮ੍ਰਿਤਸਰ, ਸਾਧੂ ਸਿੰਘ ਕਿਸਾਨ, ਗੁਰਬਖਸ਼ ਸਿੰਘ ਰਾਮਪੁਰੀ, ਫਕੀਰ ਚੰਦ ਤੁਲੀ ਜਲੰਧਰ, ਪਿਆਰਾ ਸਿੰਘ ਰੌਸ਼ਨ ਅੰਮ੍ਰਿਤਸਰ, ਪੰਜਾਬੀ ਸਾਹਿਤ ਦੇ ਨਾਮਵਰ ਸ਼ਾਇਰ ਸ੍ਰੀ

ਸੁਰਜੀਤ ਰਾਮਪੁਰੀ, ਮਾਸਟਰ ਅਮਰੀਕ ਸਿੰਘ ਅਮਰਾਸਰ, ਬਲਬੀਰ ਸਿੰਘ ਢਿਲੋਂ, ਡਾ: ਬਲਵੰਤ ਸਿੰਘ ਦਿੱਲੀ, ਸ੍ਰੀ ਜੁਗਿੰਦਰਪਾਲ ਸੇਵਕ, ਤਾਰਾ ਸਿੰਘ ਅਣਜਾਣ, ਰਨਧੀਰ ਸਿੰਘ ਧੀਰਾ, ਪ੍ਰੀਤਮ ਸਿੰਘ ਕਵੀ ਅਤੇ ਸ: ਸੰਤੋਖ ਸਿੰਘ ਸਫਰੀ ਜੀ ਨੇ ਆਪਣੀਆਂ ਬਹੁ-ਰੰਗੀ, ਬਹੁ-ਪਰਕਾਰੀ ਕਵਿਤਾਵਾਂ ਸੁਣਾ ਕੇ ਗੁਰ ਇਤਿਹਾਸ ਗੁਰਮਤ ਫਲਸਫੇ ਨੂੰ ਜਜ਼ਬਾਤ ਰਾਹੀਂ ਪੇਸ਼ ਕੀਤਾ ।

ਕਵੀ ਦਰਬਾਰ ਬਹੁਤ ਸਫਲ ਅਤੇ ਯਾਦਗਾਰੀ ਸੀ । ਅਜੇ ਕਈ ਕਵੀ ਪੇਸ਼ ਹੋਣ ਵਾਲੇ ਸਨ ਪਰ ਵਕਤ ਦੀ ਤਲਵਾਰ ਸਿਰ ਤੇ ਖੜੀ ਸੀ ।

ਕਵੀ ਦਰਬਾਰ ਦੀ ਸਮਾਪਤੀ ਦੇ ਨਾਲ ਹੀ ਦਿਲੀ ਵਾਲੇ ਪਰਸਿਧ ਜਥੇਦਾਰ ਸੇਵਾ ਸਿੰਘ ਜੀ ਦਾ ਦੀਵਾਨ ਸ਼ੁਰੂ ਹੋ ਗਿਆ । ਇਕ ਵਿਸ਼ੇਸ਼ ਸ਼ੈਲੀ ਨਾਲ ਅਤੇ ਮਜ਼ਮੂਨ ਦੇ ਨਿਭਾਅ ਦੇ ਜਥੇਦਾਰ ਸੇਵਾ ਸਿੰਘ ਮਾਹਰ ਹਨ । ਦਲੀਲਾਂ ਅਤੇ ਪਰਮਾਣਾਂ ਦੀ ਝੜੀ ਲਾ ਦਿੰਦੇ ਹਨ ਅਤੇ ਗਾਇਨ ਵਿਚ ਵੀ ਸੰਗੀਤ ਰਸ ਹੁੰਦਾ ਹੈ । ਬਾ-ਰੋਅਬ ਆਵਾਜ਼ ਵਿਚ ਉਹਨਾਂ ਅਜ "ਸਤਿਗੁਰ ਮੇਰਾ ਬੇਮੁਹਤਾਜ' ਵਿਸ਼ੇ ਤੇ ਆਪਣਾ ਵਿਖਿਆਨ ਦਿਤਾ । ਅੱਧੀ ਰਾਤ ਤਕ ਸਰੋਤੇ ਅਹਿਲ ਹੋਏ ਭਰਵੇਂ ਜਥੇ ਦੇ ਹਲੇ ਦੇ ਕੀਰਤਨ ਨਾਲ ਵਿਖਿਆਨ ਸੁਣਦੇ ਰਹੇ । ਉਹਨਾਂ ਤੋਂ ਬਾਅਦ ਜਥੇਦਾਰ ਮੇਵਾ ਸਿੰਘ ਜੀ ਸੰਤ ਨਗਰ ਨੇ ਦੀਵਾਨ ਲਾਇਆ ਅਤੇ ਮੁੜ ਆਸਾ ਦੀ ਵਾਰ ਦਾ ਸਮਾਂ ਲੈ ਆਂਦਾ ।

## ਭਰਪੂਰ ਸਰਗਰਮੀਆਂ ਦਾ ਦਿਨ

ਅਠਾਰਾਂ ਮਾਰਚ ਦਾ ਦਿਨ ਅਮਲੀ ਤੌਰ ਤੇ ਇਸ ਸਾਂਝੇ ਪੁਰਬ ਦਾ ਆਖਰੀ ਦਿਨ ਸੀ ਕਿਉਂਕਿ ਅਗਲੇ ਦਿਨ ਸਵੇਰੇ ਸ੍ਰੀ ਆਸਾ ਦੀ ਵਾਰ ਦੇ ਕੀਰਤਨ ਅਤੇ ਅਨੰਦ ਕਾਰਜਾਂ ਬਾਅਦ ਮੇਲੇ ਦਾ ਭੋਗ ਪੈ ਜਾਣਾ ਸੀ । ਇਹ ਦਿਨ ਬਹੁਤ ਹੀ ਸਰਗਰਮੀਆਂ ਭਰਪੂਰ ਸੀ । ਆਸਾ ਦੀ ਵਾਰ ਦਾ ਕੀਰਤਨ ਆਪਣੀ ਰਵਾਇਤੀ ਸ਼ਾਨ ਨਾਲ ਹੋਇਆ । ਸੰਗਤਾਂ ਦਾ ਇਕਠ ਪੂਰੇ ਜੋਬਨ ਤੇ ਸੀ ਅਤੇ ਲਾਈਨ ਵਿਚ ਖਲੋਤਿਆਂ ਨੂੰ ਮੱਥਾ ਟੇਕਣ ਦੀ ਵਾਰੀ ਵਿਚ ਅਧੇ ਘੰਟੇ ਤੋਂ ਵਧ ਸਮਾਂ ਲਗ ਰਿਹਾ ਸੀ ।

## ਡਾ: ਭਗਵਾਨ ਦਾਸ ਵਰਮਾ

ਵਾਰ ਦੀ ਸਮਾਪਤੀ ਦੇ ਬਾਅਦ ਕੁਝ ਸਮੇਂ ਵਾਸਤੇ ਡਾ: ਭਗਵਾਨ ਦਾਸ ਵਰਮਾ ਬੋਲੇ । ਆਪ ਔਰੰਗਾਬਾਦ (ਮਹਾਰਾਸ਼ਟਰ) ਤੋਂ ਆਏ ਸਨ । ਉਹਨਾਂ ਆਪਣੇ ਭਾਸ਼ਨ ਵਿਚ ਕਿਹਾ ਕਿ ਮੁਕਤੀ ਦੇ ਤਿੰਨ ਰਸਤੇ ਹਨ ਗਿਆਨ, ਕਰਮ ਅਤੇ ਭਗਤੀ ਮਾਰਗ । ਪਰ ਇਹਨਾਂ ਨੂੰ ਕਮਾਉਣ ਵਾਲਾ ਹੰਕਾਰ ਦਾ ਸ਼ਿਕਾਰ ਹੁੰਦਾ ਆਇਆ ਹੈ । ਮੁਖ ਗਲ ਇਹ ਹੈ ਕਿ ਦਵੈਤ ਨੂੰ ਕਢਣਾ ਹੋਵੇਗਾ । ਗਿਆਨ, ਕਰਮ ਅਤੇ ਭ ਤਦ ਹੀ ਸੁਧ ਹੋਵੇਗੀ ਜਦੋਂ ਤੁਸੀਂ ਇਹਨਾਂ ਦਾ ਦਾਨ ਕ ਗੁਰੂ ਨਾਨਕ ਦੇਵ ਜੀ ਨੇ ਗਿਆਨ ਸਿਖਾਇਆ, ਗੁਰੂ ਗੋ ਸਿੰਘ ਜੀ ਨੇ ਕਰਮ ਸਿਖਾਇਆ ਅਤੇ ਸਤਿਗੁਰੂ ਰਾਮ ਜੀ ਨੇ ਭਗਤੀ ਸਿਖਾਈ । ਸੋ ਗਿਆਨ ਕਰਮ ਵਿਚ, ਭਗਤੀ ਵਿਚ ਅਤੇ ਭਗਤੀ ਸਮਰਪਣ ਵਿਚ ਢਲੇ—ਗਿ ਕਰਮ ਭਗਤੀ ਦੀ ਮਹੱਤਤਾ ਇਸ ਵਿਚ ਹੈ ਕਿ ਇਸ ਨੂੰ ਕਰੋ । ਜੋ ਕੁਝ ਭਗਵਾਨ ਨੇ ਦਿਤਾ ਹੈ ਉਸ ਦਾ ਭੋਗ ਪਰ ਤਿਆਗ ਨਾਲ ਭੋਗ ਕਰੋ ।

—0—

## ਹੱਲੇ ਦੇ ਦੀਵਾਨ

ਅੱਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰ ਦਿਵਸ ਸੀ ਸੋ ਅਜ ਦੇ ਜਥੇਦਾਰਾਂ ਨੇ ਦੀਵਾਨ ਏਸੇ ਪ੍ਰ ਤੇ ਲਾਉਣੇ ਸਨ । ਅੱਜ ਜਿਹਨਾਂ ਜਥੇਦਾਰ ਸਾਹਿਬਾਨ ਦੀਵਾਨ ਲਾਉਣੇ ਸਨ ਉਹਨਾਂ ਦੇ ਨਾਮ ਐਲਾਨੇ ਗਏ ।

ਜ: ਭਗਵਾਨ ਸਿੰਘ, ਸ਼ੇਰ ਸਿੰਘ ਭੜੋਲਿਆਂ ਵਾ ਜ: ਗੁਰਦੀਪ ਸਿੰਘ ਦਿਲੀ, ਜ: ਗੁਰਦੀਪ ਸਿੰਘ ਸ੍ਰੀ ਭ ਸਾਹਿਬ, ਸੂਬਾ ਮੇਲਾ ਸਿੰਘ ਜੀ ਅਤੇ ਪੰਡਿਤ ਗੋ ਸਿੰਘ ਜੀ ।

ਅਨੰਦ ਕਾਰਜ ਕਰਾਉਣ ਵਾਲੇ ਲੜਕੇ ਲੜਕੀਆਂ ਉਹਨਾਂ ਦੇ ਮਾਪਿਆਂ ਨੂੰ ਹਦਾਇਤ ਸੀ ਕਿ ਉਹ ਪਹਿ ਮੇਲੇ ਤੇ ਪੁਜਣ ਪਰ ਕਈ ਦੇਰ ਨਾਲ ਪੁਜੇ ਸਨ । ਉਹਨਾਂ ਹੁਕਮ ਹੋਇਆ ਕਿ ਉਹ ਸਾਹਮਣੇ ਆਉਣ । ਇਹਨਾਂ ਸਾਰਿ ਡੀਫਾਲਟਰਾਂ ਨੂੰ ਜੁਰਮਾਨੇ ਕੀਤੇ ਗਏ ।

## ਇਕਤ੍ਰਤਾਵਾਂ

ਅਜ ਦਾ ਸਾਰਾ ਦਿਨ ਬਹੁਤ ਹੀ ਸਰਗਰਮੀਆਂ ਭਰਿ ਸੀ । ਇਕ ਪਾਸੇ ਦੀਵਾਨ ਲਗੇ ਹੋਏ ਸਨ ਇਕ ਪ ਨਾਮਧਾਰੀ ਦਰਬਾਰ ਦੀਆਂ ਮੀਟਿੰਗਾਂ ਚਲ ਰਹੀਆਂ ਸ ਨਾਮਧਾਰੀ ਵਿਦਿਅਕ ਜਥੇ ਦੀਆਂ ਇਕਤ੍ਰਤਾਵਾਂ ਹੋ ਰਹੀ ਸਨ । ਸ੍ਰੀ ਭੈਣੀ ਸਾਹਿਬ ਵਿਕਾਸ ਸਮਿਤੀ ਦੀਆਂ ਮੀਟਿ ਵੀ ਬਾਰ ਬਾਰ ਹੋ ਰਹੀਆਂ ਸਨ । ਨਾਮਧਾਰੀ ਦਰਬਾਰ ਅ ਵਿਦਿਅਕ ਜਥੇ ਦੀਆਂ ਸਭਾਵਾਂ ਵਿਚ ਅਨੰਦ-ਕਾਰਜ ਸੰਬੰ ਮਸਲਿਆਂ ਨੂੰ ਵੀਚਾਰਿਆ ਗਿਆ ਅਤੇ ਹੋਰ ਸਮਾ ਸਮਸਿਆਵਾਂ ਤੇ ਵਿਚਾਰ ਕੀਤੀ ਗਈ । ਕੁਝ ਜਥੇਬੰ ਵਿਚਾਰਾਂ ਕੀਤੀਆਂ ਗਈਆਂ ਦਰਬਾਰ ਦੀਆਂ ਗਤੀਵਿਧੀ ਵਿਚ ਹੋਰ ਜ਼ੋਰ ਲਿਆਉਣ ਲਈ ਵੀ ਵੀਚਾਰਾਂ ਕੀਤੀ ਗਈਆਂ ਅਤੇ ਮੈਂਬਰਸ਼ਿਪ ਵਧਾਉਣ ਦੀ ਵੀ ਆਗਿਆ ਦਿ ਗਈ । ਦਰਬਾਰ ਦਾ ਨਵਾਂ ਦਫਤਰ ਬਨਾਉਣ ਵਾਸਤੇ ਫੈਸਲਾ ਹੋਇਆ । ਦਰਬਾਰ ਦੀ ਮੀਟਿੰਗ ਮਾਸਟਰ ਨਿਹਾ ਸਿੰਘ ਜੀ ਦੀ ਪ੍ਰਧਾਨਗੀ ਵਿਚ ਹੋਈ ਅਤੇ ਵਿਦਿਅਕ ਜ

ਦੀ ਸ: ਦਲੀਪ ਸਿੰਘ ਜੀ ਦੀ ਪ੍ਰਧਾਨਗੀ ਵਿਚ। ਦਰਬਾਰ ਦਾ ਬੈਂਕ ਅਕਾਊਂਟ ਚਲਾਉਣ ਲਈ ਤਿੰਨ ਮੈਂਬਰਾਂ ਨੂੰ ਅਧਿਕਾਰ ਦਿਤਾ ਗਿਆ। ਮਾਸਟਰ ਨਿਹਾਲ ਸਿੰਘ ਜੀ ਪ੍ਰਧਾਨ, ਜਨਰਲ ਸਕੱਤਰ ਸ: ਹਰਵਿੰਦਰ ਸਿੰਘ ਹੰਸਪਾਲ ਅਤੇ ਸਕੱਤਰ ਜਗਦੀਸ਼ ਸਿੰਘ—। ਨਾਮਧਾਰੀਆਂ ਦੀ ਮਰਦਮ ਸ਼ੁਮਾਰੀ ਦੇ ਤੱਥਾਂ ਨੂੰ ਕੰਪਿਊਟਰ ਦਵਾਰਾ ਸੰਪੂਰਨ ਕਰਨ ਦਾ ਵੀ ਵਿਚਾਰ ਹੋਇਆ। ਦਰਬਾਰ ਦੀ ਮੀਟਿੰਗ ਵਿਚ ਉਸ ਵਕਤ ਦੀਵਾਨ ਲਾ ਰਹੇ ਜਥੇਦਾਰਾਂ ਨੂੰ ਛੱਡ ਕੇ ਸਮੂਹ ਜਥੇਦਾਰ ਸਾਹਿਬਾਨ, ਸੂਬੇ ਸਾਹਿਬਾਨ ਅਤੇ ਹੋਰ ਮੈਂਬਰ ਸ਼ਾਮਲ ਹੋਏ। ਜਥੇਦਾਰਾਂ ਨੂੰ ਅਪੀਲ ਕੀਤੀ ਗਈ ਕਿ ਉਹ ਵਿਆਹਾਂ ਨੂੰ ਸਾਦਾ ਕਰਨ ਅਤੇ ਠੀਕ ਲੀਹਾਂ ਤੇ ਚਲਾਉਣ ਲਈ ਜ਼ਰੂਰ ਆਪਣੇ ਦੀਵਾਨਾਂ ਵਿਚ ਬੋਲਿਆ ਕਰਨ।

ਸਾਰਾ ਦਿਨ ਹੱਲੇ ਦੇ ਦੀਵਾਨ ਸੱਜਦੇ ਰਹੇ। ਦੁਪਹਿਰ ਬਾਦ ਨਾਮ ਸਿਮਰਣ ਅਤੇ ਹਜ਼ੂਰੀ ਕੀਰਤਨ ਹੋਇਆ ਜਿਸਦੀ ਮਹਿਮਾ ਸ਼ਬਦਾਂ ਵਿਚ ਬਿਆਨ ਨਹੀਂ ਕੀਤੀ ਜਾ ਸਕਦੀ। ਅੱਜ ਇੰਗਲੈਂਡ ਤੋਂ ਲੀਡਜ਼ ਸ਼ਹਿਰ ਵਾਲੇ ਪ੍ਰਸਿਧ ਨਾਮਧਾਰੀ ਸ੍ਰੀ ਤੀਰਥ ਰਾਮ ਸ਼ਰਮਾ ਵੀ ਆਏ ਹੋਏ ਸਨ। ਅੱਜ ਸਤਿਗੁਰੂ ਜੀ ਦੇ ਹੁਕਮ ਨਾਲ ਮੈਂ ਇਕ ਮਾਈ ਨਾਲ ਮੁਲਾਕਾਤ ਕੀਤੀ ਜਿਸ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਾਤਾ ਜੀ ਮਾਤਾ ਫਤਹਿ ਕੌਰ ਜੀ ਦੀ ਹੱਥੀਂ ਸੇਵਾ ਕੀਤੀ ਹੋਈ ਸੀ। ਅਤੇ ਜਿਸ ਦੀ ਉਮਰ ਸੌ ਸਾਲ ਤੋਂ ਉਪਰ ਸੀ। ਮਾਤਾ ਬਿਲਕੁਲ ਆਪਣੇ ਹੋਸ਼ ਵਿਚ ਸੀ।

## ਮੇਲੇ ਦੀ ਆਖਰੀ ਰਾਤ

ਮੇਲੇ ਦੀ ਆਖਰੀ ਰਾਤ ਦਾ ਆਪਣਾ ਹੀ ਹੁਸਨ ਸੀ। ਅੱਜ ਸਾਰੀ ਰਾਤ ਤਿੰਨ ਦੀਵਾਨ ਅਸਥਾਨਾਂ ਤੇ ਚੌਵੀ ਦੀਵਾਨ ਲਗੇ ਸਨ। ਇਕ ਸਿਮ੍ਰਤੀ ਮੰਦਿਰ ਵਿਚ, ਦੂਜਾ ਹਰੀ ਮੰਦਿਰ ਅਤੇ ਤੀਸਰਾ ਸਤਿਗੁਰੂ ਰਾਮ ਸਿੰਘ ਮੰਦਿਰ ਵਿਚ। ਜਥੇਦਾਰਾਂ ਦੇ ਨਾਮ ਇਸ ਪ੍ਰਕਾਰ ਹਨ:

ਸਿਮ੍ਰਤੀ ਮੰਦਿਰ: ਸਰਬ ਜਥੇਦਾਰ ਸੁਰਜੀਤ ਸਿੰਘ ਜੌੜਕੀਆਂ, ਸੂਬਾ ਮੇਲਾ ਸਿੰਘ, ਅਜੀਤ ਸਿੰਘ ਬਟਾਲਾ, ਅਮਰ ਸਿੰਘ ਨਕੋੜਾ, ਗਿਆਨ ਸਿੰਘ ਵੀਰੋਕੇ, ਸੇਵਾ ਸਿੰਘ ਦਿੱਲੀ, ਬਲਵੰਤ ਸਿੰਘ ਕਪੂਰਾ, ਗੁਰਬਚਨ ਸਿੰਘ ਚਰਾਂਦ, ਪਰਬੰਧਕ ਸੂਬਾ ਮੇਲਾ ਸਿੰਘ। ਹਰੀ ਮੰਦਿਰ:—ਪ੍ਰੀਤਮ ਸਿੰਘ ਦਿੱਲੀ, ਜੁਗਿੰਦਰ ਸਿੰਘ ਮੁਕਤਾ, ਗਿਆਨ ਸਿੰਘ ਘਨੂਪੁਰ, ਸਾਧਾ ਸਿੰਘ ਮੰਡੀ, ਨਰੰਜਨ ਸਿੰਘ ਕੱਕੜ, ਸੇਵਾ ਸਿੰਘ ਜਗਾਧਰੀ, ਬਲਵੰਤ ਸਿੰਘ ਧਿੰਗੜ, ਗੁਰਦਿੱਤ ਸਿੰਘ ਸਮਰਾਂ, ਪਰਬੰਧਕ ਜਥੇਦਾਰ ਸਵਰਨ ਸਿੰਘ ਝਲਾਂਵਾਲੇ,। ਕ੍ਰਾਂਤੀ ਮੰਦਿਰ ਸਤਿਗੁਰੂ ਰਾਮ ਸਿੰਘ:—ਪ੍ਰੀਤਮ ਸਿੰਘ ਪਧਰੀ, ਹਜ਼ਾਰਾ ਸਿੰਘ ਜਲੰਧਰ, ਸੁਚੇਤ ਸਿੰਘ ਹੁਸ਼ਿਆਰਪੁਰ, ਸੁਰਿੰਦਰ ਸਿੰਘ ਗਵਾਲੀਅਰ, ਨਰੰਜਨ ਸਿੰਘ ਕੰਢਣਪੁਰ, ਬਲਵੰਤ ਸਿੰਘ ਦਿੱਲੀ ਅਤੇ ਸੰਤ ਬਲਕਾਰ ਸਿੰਘ ਸ੍ਰੀ ਭੈਣੀ ਸਾਹਿਬ। ਪਰਬੰਧਕ ਜਥੇਦਾਰ ਨਿਰਮਲ ਸਿੰਘ ਸਨ।

ਸਾਰੀ ਰਾਤ ਹੀ ਸੰਗਤਾਂ ਦੀ ਚਹਿਲ ਪਹਿਲ ਰਹੀ। ਇਕ ਦੀਵਾਨ ਚੋਂ ਉਠ ਕੇ ਦੂਸਰੇ ਵਿਚ ਜਾਣਾ। ਆਪਣੇ ਚਹੇਤੇ ਜਥੇਦਾਰਾਂ ਨੂੰ ਸੁਨਣਾ ਉਹਨਾਂ ਦੀ ਮਦਦ ਕਰਨੀ। ਅੱਧੀ ਰਾਤ ਨੂੰ ਸ: ਹਰਵਿੰਦਰ ਸਿੰਘ ਹੰਸਪਾਲ ਜੀ ਨਾਲ ਅਸੀਂ ਸਾਰੇ ਦੀਵਾਨਾਂ ਦਾ ਸਰਵੇਖਣ ਕੀਤਾ ਉਸ ਵੇਲੇ ਵੀ ਸਾਰੀ ਥਾਈਂ ਭਰਪੂਰ ਹਾਜ਼ਰੀ ਸੀ।

## ਅੰਤਮ ਦਿਨ

੧੯ ਮਾਰਚ ਨੂੰ ਅੰਤਮ ਦਿਨ ਸੀ। ਸਵੇਰੇ ਢੋਲਕ ਛੈਣਿਆਂ ਨਾਲ ਆਸ ਦੀ ਵਾਰ ਦਾ ਕੀਰਤਨ (ਵਾਰਾ) ਮਾਸਟਰ ਦਰਸ਼ਨ ਸਿੰਘ, ਗੁਰਮੁਖ ਸਿੰਘ ਸੰਤ ਨਗਰ ਅਤੇ ਸੰਤ ਸਾਧਾ ਸਿੰਘ ਮੰਡੀ ਦੀ ਅਗਵਾਈ ਵਿਚ ਸੰਮਿਲਤ ਰੂਪ ਵਿਚ ਸ਼ੁਰੂ ਹੋਇਆ। ਬਾਅਦ ਵਿਚ ਰਾਗੀਆਂ, ਸੰਤ ਖਜ਼ਾਨ ਸਿੰਘ, ਹਰਬੰਸ ਸਿੰਘ ਦੁਆਰਾ ਵਾਰ ਦਾ ਕੀਰਤਨ ਹੋਇਆ। ਬਸੰਤ ਦੀ ਵਾਰ ਦਾ ਪਾਠ ਬੱਚਿਆਂ ਨੇ ਕੀਤਾ, ਪੀਲੂ ਦੀਆਂ ਸੁਰਾਂ ਵਿਚ ਇਕ ਸ਼ਬਦ ਆਜ ਹਮਾਰੈ ਮੰਗਲਚਾਰ ਪੜ੍ਹਿਆ ਗਿਆ।

## ਆਨੰਦ ਕਾਰਜ

ਏਧਰ ਕੀਰਤਨ ਹੋ ਰਿਹਾ ਸੀ ਅਤੇ ਸਾਹਮਣੇ ਸਾਮੂਹਕ ਅਨੰਦ ਕਾਰਜਾਂ ਦੀ ਤਿਆਰੀ ਹੋ ਰਹੀ ਸੀ। ਸਿਮ੍ਰਤੀ ਮੰਦਰ ਦੇ ਵਿਸ਼ਾਲ ਹਾਲ ਦਰਮਿਆਨ ਸਵੇਰ ਤੋਂ ਪਾਠੀ ਸਿੰਘ ਬਾਣੀਆਂ ਪੜ੍ਹ ਕੇ ਹਵਨ ਕਰ ਰਹੇ ਸਨ। ਅਮ੍ਰਿਤ ਤਿਆਰ ਕਰ ਰਹੇ ਸਨ। ਅਨੰਦ ਕਾਰਜਾਂ ਵਾਲੇ ਨੌਜੁਆਨ ਸਿੰਘ ਅਤੇ ਬੀਬੀਆਂ ਚਿਟੀਆਂ ਚਦਰਾਂ ਉਤੇ ਕਤਾਰਾਂ ਬੰਨ੍ਹ ਕੇ ਬੈਠੇ ਸਨ। ਉਹਨਾਂ ਦੇ ਕੰਨਾਂ ਵਿਚ ਗੁਰੂ ਮੰਤਰ-ਭਜਨ ਦਸਿਆ ਜਾ ਰਿਹਾ ਸੀ। ਅਮ੍ਰਿਤ ਛਕਾਇਆ ਜਾ ਰਿਹਾ ਸੀ। ਲੜਕੇ ਪਜਾਮੇ ਤੋਂ ਰਹਿਤ ਮਰਿਆਦਾ ਅਨੁਸਾਰ ਕੁਛਹਿਰਿਆਂ ਵਿਚ ਸਨ। ਬੀਤੀ ਰਾਤ ਦੇਰ ਤਕ ਇਹਨਾਂ ਆਨੰਦਾਂ ਬਾਰੇ ਸਭ ਪੁਛ ਪੜਤਾਲਾਂ ਮੁਕੰਮਲ ਹੋ ਚੁਕੀਆਂ ਸਨ।ਇਨ੍ਹਾਂ ਜੋੜਿਆਂ ਨੂੰ ਆਪਣੇ ਥਾਂ ਉਤੇ ਬੈਠਣ ਵਾਸਤੇ ਟੋਕਨ ਨੰਬਰ ਮਿਲ ਚੁਕੇ ਸਨ ਗੰਢ-ਚਤਰਾਵੇ ਹੋ ਚੁਕੇ ਸਨ। ਵਿਸ਼ੇਸ਼ਤਾ ਇਹ ਸੀ ਕਿ ਲੜਕੀਆਂ ਦੇ ਕੋਲ ਉਹਨਾਂ ਦੇ ਰਿਸ਼ਤੇਦਾਰ ਨਹੀਂ ਸਨ ਬੈਠੇ ਆਪਣੇ ਆਪ ਖੁਦ ਮੁਖਤਿਆਰ ਬੈਠੀਆਂ ਸਨ। ਕੀਰਤਨ ਦੀ ਸਮਾਪਤੀ ਦੇ ਨਾਲ ਹੀ ਸ੍ਰੀ ਗਰੰਥ ਸਾਹਿਬ ਦੀ ਬੀੜ ਦਾ ਪ੍ਰਕਾਸ਼ ਕੀਤਾ ਗਿਆ ਅਤੇ ਅਨੰਦ ਦੀਆਂ ਲਾਵਾਂ ਦਾ ਪਾਠ ਸ਼ੁਰੂ ਹੋ ਗਿਆ। ਤਿੰਨ ਗਰੁਪਾਂ ਵਿਚ ੩੬ ਜੋੜਿਆਂ ਦੇ ਅਨੰਦ ਕਾਰਜ ਹੋ ਗਏ।



ਹੋਲੇ ਮਹਲੇ ਸਮੇਂ ਸ੍ਰੀ ਭੈਣੀ ਸਾਹਿਬ ਵਿਖੇ ਹੋਏ ਸਮੂਹਕ ਅਨੰਦ-ਕਾਰਜਾਂ ਦਾ ਦ੍ਰਿਸ਼

## ਸ: ਹੰਸਪਾਲ

ਮੰਚ ਉਤੇ ਸ: ਹਰਵਿੰਦਰ ਸਿੰਘ ਹੰਸਪਾਲ ਜੀ ਨੇ ਅਪਣੇ ਵਿਚਾਰ ਰਖੇ। ਹੰਸਪਾਲ ਜੀ ਤੀਸਰੀ ਵਾਰ ਹੋਲੇ ਮਹਲੇ ਦੇ ਮੇਜ਼ਬਾਨ ਬਣੇ ਹਨ। ਸੰਨ ੧੯੮੫ ਦਾ ਹੋਲਾ ਦਿੱਲੀ ਦੀ ਸਮੁਚੀ ਸੰਗਤ ਵਲੋਂ ਦਿੱਲੀ ਵਿਖੇ ਹੋਇਆ ਸੀ। ਉਸ ਵਿਚ ਹੰਸਪਾਲ ਜੀ ਅਤੇ ਸ੍ਰੀ ਸੁਰਿੰਦਰ ਸਿੰਘ ਮਨਚੰਦਾ ਦਾ ਮੋਹਰੀ ਰੋਲ ਸੀ।ਸੰਨ ੧੯੮੬ ਦਾ ਹੋਲਾ ਅਤੇ ਮੁੜ ੧੯੮੭ ਦਾ ਹੋਲਾ ਸ੍ਰੀ ਭੈਣੀ ਸਾਹਿਬ ਵਿਖੇ ਸ: ਹੰਸਪਾਲ ਅਤੇ ਸੇਠ ਮਨਚੰਦਾ ਵਲੋਂ ਹੀ ਕੀਤਾ ਗਿਆ। ਲਗਾਤਾਰ ਤਿੰਨ ਹੋਲੇ ਕਰਾਉਣ ਦਾ ਮਾਨ ਸਤਿਗੁਰਾਂ ਨੇ ਆਪਣੇ ਅਨਿੰਨ ਸੇਵਕਾਂ ਨੂੰ ਦਿਤਾ। ਖੇਡਾਂ ਵਿਚ ਅੰਗਰੇਜ਼ੀ ਸ਼ਬਦਾਵਲੀ ਵਾਲੇ ਇਸ ਨੂੰ ਹੈਟ ਟਰਿਕ ਕਹਿੰਦੇ ਹਨ ਅਤੇ ਭਾਰਤੀ ਸੰਗੀਤ ਵਾਲੇ ਤਿਹਾਈ ਮਾਰਨੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪ ਸੰਗੀਤ ਵਿਚ ਤਿਹਾਈਆਂ ਦੇ ਮਾਹਰ ਹਨ। ਉਹਨਾਂ ਆਪਣੇ ਸੇਵਕਾਂ ਕੋਲੋਂ ਸੇਵਾ ਵਿਚ ਤਿਹਾਈ ਮਰਵਾ ਲਈ ਹੈ।

ਹੰਸਪਾਲ ਜੀ ਨੇ ਆਪਣੀ ਤਕਰੀਰ ਵਿਚ ਸਤਿਗੁਰੂ ਜੀ ਦਾ ਅਤੇ ਸੰਗਤਾਂ ਦਾ ਧਨਵਾਦ ਕੀਤਾ। ਉਹਨਾਂ ਨੇ ਅਨੰਦ ਵਿਆਹਾਂ ਬਾਰੇ ਸੰਖੇਪ ਜਾਣਕਾਰੀ ਦਿਤੀ ਅਤੇ ਸਾਧ ਸੰਗਤ ਨੂੰ ਗੁਰੂ ਬਚਨਾਂ ਤੇ ਚਲਣ ਦੀ ਪ੍ਰੇਰਨਾ ਤੇ ਕੁਰੀਤੀਆਂ ਤੋਂ ਬਚਨ ਦੀ ਅਪੀਲ ਵੀ ਕੀਤੀ—

ਮੰਚ ਤੇ ਸ: ਬੇਅੰਤ ਸਿੰਘ ਪ੍ਰਧਾਨ ਪੰਜਾਬ ਕਾਂਗਰਸ ਅਤੇ ਹੋਰ ਨੇਤਾ ਸ: ਜੁਗਿੰਦਰ ਸਿੰਘ ਮਾਨ, ਐਮ. ਐਲ. ਏ. ਚੌ: ਜਗਤ ਰਾਮ ਅਤੇ ਹੋਰ ਵਖ ਖੇਤਰਾਂ ਵਿਚ ਪ੍ਰਤਿਸ਼ਠ ਹਸਤੀਆਂ ਵੀ ਬੈਠੀਆਂ ਸਨ। ਸ: ਬੇਅੰਤ ਸਿੰਘ ਜੀ ਦੇ ਭਾਸ਼ਨ ਤੋਂ ਬਾਅਦ ਸਤਿਗੁਰੂ ਜੀ ਦਾ ਪਵਿਤਰ ਉਪਦੇਸ਼ ਹੋਇਆ। ਅਨੇਕਾਂ ਪਾਠਾਂ ਦੇ ਭੋਗ ਪਾਏ ਗਏ। ਦਸਮ ਗਰੰਥ ਦੇ ਪਾਠਾਂ ਦੇ ਵੀ ਭੋਗ ਪਾਏ ਗਏ। ਸ੍ਰੀ ਅਨੰਦ ਸਾਹਿਬ ਦੇ ਪਾਠ ਦਾ ਕੀਰਤਨ ਹੋਇਆ ਸੰਤ ਮਹਿੰਦਰ ਸਿੰਘ ਪੂਰਬਾ ਜੀ ਨੇ ਸੁਰੀਲੀ ਅਰਦਾਸ ਕੀਤੀ।

ਜੈਕਾਰੇ ਦੀ ਗੂੰਜ ਨੇ ਸਤ ਪਤਾਲਾਂ ਵਿਚ ਜੈ ਜੈ ਕਾਰ ਪਹੁੰਚਾ ਦਿਤੀ ਅਤੇ ਮੇਲੇ ਦੀ ਸਮਾਪਤੀ ਹੋ ਗਈ।

## ਐਲਾਨ

ਐਲਾਨ ਕੀਤਾ ਗਿਆ ਕਿ ਇਸ ਸਾਲ ਦਾ ਵਿਦਿਅਕ ਸੰਮੇਲਨ ਦਿੱਲੀ ਦੇ ਜੱਥੇ ਵਲੋਂ ਦਿਲੀ ਵਿਚ ਹੋਵੇਗਾ। ਜੱਪ ਪਰਜੋਗ ਸਮਾਗਮ ਸ੍ਰੀ ਭੈਣੀ ਸਾਹਿਬ ਵਿਚ ਹੋਵੇਗਾ। ਅਗਲਾ ਹੋਲਾ ਕਿਥੇ ਹੋਵੇਗਾ? ਬਾਅਦ ਵਿਚ ਐਲਾਨ ਕੀਤਾ ਜਾਵੇਗਾ। ਵਿਸਾਖੀ ਦਾ ਮੇਲਾ ਸ੍ਰੀ ਜੀਵਨ ਨਗਰ ੧੨-੧੩ ਅਪਰੈਲ ਨੂੰ ਅਤੇ ਸ੍ਰੀ ਭੈਣੀ ਸਾਹਿਬ ਵਿਖੇ ੧੪-੧੫ ਅਪਰੈਲ ਨੂੰ ਹੋਵੇਗਾ।

WITH

BEST COMPLIMENTS

FROM

ਵਧੀਆ, ਸਵਾਦਿਸ਼ਟ ਪੌਸ਼ਟਿਕ ਬਿਸਕੁਟ ਬਨਾਉਣ ਵਾਲੇ

ਅੰਬਰ ਫੂਡਜ਼

ਹੈਦਰਾਬਾਦ

# AMBER FOODS

**Amber pet HYDERABAD**

**(A.P.)**

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੮, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

**PLEASE CONTACT**

Phones : Office : 2528411
,, : 2510345
Resi. : 213054

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.

Registered No. NW/JL—253 MONTHLY WARIAM April 1987
Registered with the registerar of News Papers for India No 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।

Monthly WARIAM, Ladowali Road, Jalandhar—144001.